# ਵਰਿਆਮ

ਜੁਲਾਈ ੧੯੯੭



ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥

## ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
## ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

# ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ☆ ਸਾਗਰ ਛੱਲਾਂ ਸੰਗ ਖੇਡਣ | ☆ ਆਸਮਾਨ ਤੋਂ ਝੀਲ ਵਿਚ ਤਿਲਕਣ |
| ☆ ਨਦੀ, ਵਿਚ ਤੈਰਨ | ☆ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ☆ ਆਕਾਸ਼ ਵਿਚ ਹੁਲਾਰੇ ਲੈਣ | ☆ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ☆ ਗੀਤ ਸੰਗੀਤ ਮਾਨਣ | ☆ ਅਨੰਦ ਲੈਣ ਵਾਸਤੇ ਪਧਾਰੋ |

## ਟਿਕਟ ਏਕ-ਖੇਲ ਅਨੇਕ
## ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ

(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037

ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)

ਫੋਨ : 5563587, 5564500-501-502-503 ਫੈਕਸ : 5563867

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

ਜੁਲਾਈ ੧੯੯੭ ਜਿਲਦ—੨੨ ਅੰਕ—੯

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ


ਦਫ਼ਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧

Office Address :
Monthly WARIAM
(Punjabi)
Ladowali Road,
Opp. Central Town,
Jalandhar-144001

ਫੋਨ—ਦਫਤਰ : ੨੨੨੫੪੩
ਘਰ : ੫੬੨੮੯

Ph. 222543 (O)
56289 (R)

# ਆਜ਼ਾਦੀ ਦੇ ਪਰਵਾਨੇ

ਇਸ ਸਾਲ ੧੫ ਅਗਸਤ ਨੂੰ ਆਜ਼ਾਦੀ ਦਾ ਪੰਜਾਹਵਾਂ ਸਾਲ ਮਨਾਇਆ ਜਾ ਰਿਹਾ ਏ। ਇਹ ਹੋਰ ਵੀ ਖੁਸ਼ੀ ਦੀ ਗੱਲ ਹੋਵੇਗੀ ਕਿ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਪੰਜਾਬੀ ਪ੍ਰਧਾਨ ਮੰਤਰੀ, ਅਤੇ ਪੰਜਾਬ ਵਿਚ ਅਕਾਲੀ-ਭਾਰਤੀ ਜਨਤਾ ਪਾਰਟੀ ਦੇ ਮੁੱਖ ਮੰਤਰੀ ਭਾਸ਼ਣ ਦੇ ਰਹੇ ਹੋਣਗੇ।

ਹੁਣ ਤਕ ਸਾਡੀ ਸਰਕਾਰ ਨੇ ਬਹੁਤ ਸਾਰੇ ਦੇਸ਼ ਭਗਤ ਨਾਮਜ਼ਦ ਕੀਤੇ ਨੇ ਤੇ ਕਈ ਸਹੂਲਤਾਂ ਦਿੱਤੀਆਂ ਨੇ। ਕਿਸੇ ਨੂੰ ਪੈਨਸ਼ਨ, ਕਿਸੇ ਨੂੰ ਜਗੀਰਾਂ ਆਦਿ ਦੇ ਕੇ ਸਨਮਾਨਿਆ ਏ। ਜਿਥੇ ਸਰਕਾਰ ਨੇ ਦੇਸ਼ ਭਗਤਾਂ ਦੀ ਪਹਿਚਾਨ ਕੀਤੀ ਏ ਓਥੇ ਇਕ ਬਹੁਤ ਵੱਡਾ ਆਜ਼ਾਦੀ ਦੇ ਪਰਵਾਨਿਆਂ ਦਾ ਹਿੱਸਾ ਸਰਕਾਰ ਦੀ ਨਿਗ੍ਹਾ ਤੋਂ ਲਾਂਭੇ ਰਹਿ ਗਿਆ ਏ।

੧੯੪੭ ਵਿਚ ਪੰਜਾਬ ਦੀ ਵੰਡ ਸਮੇਂ ਜੋਹੜੇ ਲੋਕ ਓਧਰੋਂ ਉਜੜਕੇ ਆਏ ਤੇ ਉਹਨਾਂ ਉਹ ਘੱਲੂਘਾਰਾ, ਕਤਲੋ-ਗਾਰਤ, ਲੁੱਟ-ਖਸੁੱਟ, ਸਾੜ-ਫੂਕ, ਜਾਇਦਾਦਾਂ ਦਾ ਛੱਡ-ਛੜਾ, ਓਧਰੋਂ ਏਧਰ ਤੇ ਏਧਰੋਂ ਓਧਰ ਦਾ ਦੁਖਾਂਤ ਅੱਖੀਂ ਵੇਖਿਆ ਤੇ ਪਿੰਡੇ ਤੇ ਹੰਢਾਇਆ। ਬਹੁਤ ਸਾਰਾ ਹਿੱਸਾ— ਮਰਦ ਤੇ ਔਰਤਾਂ ਰੱਬ ਨੂੰ ਪਿਆਰੇ ਹੋ ਚੁਕੇ ਨੇ। ਜਿਨ੍ਹਾਂ ਨੂੰ ਉਥੋਂ ਦੀ ਸੰਭਾਲ ਏ, ਮਤਲਬ ਅੱਠ-ਦਸ ਸਾਲ ਦੇ ਸਨ, ਉਹ ਅੱਜ ਸੱਠਵਿਆਂ ਨੂੰ ਅੱਪੜ ਗਏ ਨੇ।

ਜਿਨ੍ਹਾਂ ਇਹ ਸਾਰੇ ਕਸ਼ਟ ਸਹੇ ਨੇ, ਦੁਖ ਝੱਲੇ ਨੇ, ਉਹ ਆਜ਼ਾਦੀ ਦੇ ਪਰਵਾਨੇ ਦੇਸ਼ ਭਗਤਾਂ ਨਾਲੋਂ ਘੱਟ ਨਹੀਂ। ਕੋਈ ਪਰਿਵਾਰ ਸੁੱਕਾ ਨਹੀਂ ਆਇਆ ਜਿਸਦਾ ਆਪਣਾ ਜੀਅ ਆਜ਼ਾਦੀ ਦੀ ਬਲੀ ਚੜ੍ਹਨੋਂ ਬਚਿਆ ਹੋਵੇ, ਸਾਕ-ਸੰਬੰਧੀ ਰਿਸ਼ਤੇਦਾਰਾਂ 'ਚੋਂ ਕਿਸੇ ਨਾ ਕਿਸੇ ਪਾਸਿਓਂ ਸੇਕ ਜ਼ਰੂਰ ਲੱਗਾ ਏ। ਜਾਨੀ ਨੁਕਸਾਨ ਤੋਂ ਇਲਾਵਾ ਜ਼ਮੀਨ-ਜਾਇਦਾਦ, ਮਕਾਨ, ਘਰ ਦਾ ਸਾਮਾਨ, ਦਾਦੇ-ਪੜਦਾਦੇ ਦਾ ਜੋੜਿਆ ਧਨ ਦੌਲਤ, ਕਾਰਖਾਨੇ, ਕਾਰੋਬਾਰ ਸਭ ਕੁਝ ਆਜ਼ਾਦੀ ਦੀ ਭੇਂਟ ਚਾੜ੍ਹਕੇ ਤਿੰਨਾਂ ਕੱਪੜਿਆਂ, ਪੈਰਾਂ ਤੋਂ ਨੰਗੇ, ਛੱਡ-ਛਡਾਕੇ ਭਾਰਤ ਦੀ ਆਜ਼ਾਦੀ ਨੂੰ ਸਵੀਕਾਰ ਕੀਤਾ।

ਭਾਵੇਂ ਸਰਕਾਰ ਨੇ ਵੀ ਆਉਂਦਿਆਂ ਉਹਨਾਂ ਦੇ ਜ਼ਖਮਾਂ ਤੇ ਮਰਹਮ ਲਾਈ ਸੀ ਤੇ ਉਹ ਆਪ ਵੀ ਹਿੰਮਤ ਕਰਕੇ ਆਪਣੇ ਪੈਰਾਂ ਤੇ ਖੜੇ ਹੋਏ ਨੇ, ਫੇਰ ਵੀ ਜਿਹੜੇ ਅੱਜ (ਮਰਦ, ਔਰਤ) ਪੰਜਾਹਵੇਂ ਸਾਲ ਦੀ ਆਜ਼ਾਦੀ ਦਿਵਸ ਤੇ ਜਿਊਂਦੇ ਨੇ (ਕਰੀਬ ਸੱਠ ਜਾਂ ਇਸ ਤੋਂ ਉਪਰ ਦੀ ਉਮਰ ਦੇ) ਸਰਕਾਰ ਨੂੰ ਚਾਹੀਦਾ ਏ ਕਿ ਉਹਨਾਂ ਨੂੰ ਸਰਕਾਰ ਵਲੋਂ ਮੁਨਾਸਬ ਸਹੂਲਤ ਦੇਵੇ। ਉਹ ਵੀ ਆਪਣੀ ਸਰਕਾਰ ਤੇ ਮਾਣ ਕਰ ਸਕਣ।

ਪੰਜਾਹ ਸਾਲ ਦੇ ਲੰਬੇ ਸਮੇਂ ਵਿਚ ਅੱਜ ਸਾਰੇ ਆਪਣੀ ਹਿੰਮਤ, ਮਿਹਨਤ ਨਾਲ ਪੈਰਾਂ ਤੇ ਖੜੇ ਹੋ ਗਏ ਨੇ, ਪਰ ਉਹ ਅਜੇ ਆਪਣੇ ਪਿਉ, ਦਾਦੇ ਦੀ ਜੱਦੀ ਜਾਇਦਾਦ ਨੂੰ ਕਦੀ ਨਹੀਂ ਭੁਲ ਸਕਦੇ। ਅੱਜ ਵੀ ਉਹ ਸਾਰਾ ਸੀਨ ਜਦੋਂ ਉਹਨਾਂ ਦੀਆਂ ਅੱਖੀਆਂ ਸਾਹਮਣੇ ਆਉਂਦਾ ਏ ਜਿਨ੍ਹਾਂ ਉਹ ਦੁਖ ਦੀਆਂ ਰਾਤਾਂ, ਦਿਨ, ਲੰਘਾਏ ਨੇ, ਜਦੋਂ ਘਰ ਬਾਹਰ ਛਡ ਕੇ ਨੀਲੀ ਛਤਰੀ ਵਾਲੇ ਦੇ ਸਾਏ ਹੇਠ, ਬਾਰਸ਼ਾਂ, ਚਿਕੜ, ਦਰਿਆ, ਨਾਲੇ, ਦੁਸ਼ਮਣ ਦੇ ਹਮਲਿਆਂ ਦਾ ਟਾਕਰਾ ਕਰਦੇ ਭਾਰਤ ਵਿਚ ਦਾਖਲ ਹੋਣ ਲਈ ਤੁਰੇ ਆਉਂਦੇ ਸੀ।

ਪਾਕਿਸਤਾਨ ਚੋਂ ਆਉਣ ਵਾਸਤੇ ਉਹ ਮਜਬੂਰ ਸਨ, ਆਪਣੀ ਮਰਜ਼ੀ ਨਾਲ ਨਹੀਂ ਸੀ ਆਏ, ਕਿਸ ਦਾ ਜੀ ਕਰਦਾ ਏ ਏਨਾ ਕੁਝ ਛਡਣ ਨੂੰ, ਪਰ ਉਹ ਨਹੀਂ ਸਨ ਚਾਹੁੰਦੇ ਕਿ ਸਾਡੇ ਉਤੇ ਅੰਗਰੇਜ਼ ਦਾ ਰਾਜ ਰਹੇ ਉਹ ਆਜ਼ਾਦੀ ਚਾਹੁੰਦੇ ਸਨ, ਇਸ ਲਈ ਸਭ ਕੁਝ ਕੁਰਬਾਨ ਕੀਤਾ।

ਉਹਨਾਂ ਪਰਵਾਨਿਆਂ ਦੇ ਆਜ਼ਾਦੀ ਦੀ ਸ਼ਮ੍ਹਾਂ ਤੇ ਪਰ ਸੜ ਗਏ, ਸ਼ਰੀਰ ਝੁਲਸ ਗਏ ਪਰ ਰਿੜਦੇ ਖੜਦੇ ਆਜ਼ਾਦ ਭਾਰਤ ਵਿਚ ਅਪੜ ਗਏ। ਜਿਨ੍ਹਾਂ ਨੂੰ ਆਪਣੀਆਂ ਜਾਇਦਾਦਾਂ ਨਾਲ ਪਿਆਰ ਸੀ ਉਹ ਆਪਣਾ ਧਰਮ ਛਡ ਕੇ ਉਥੇ ਈ ਰਹਿ ਗਏ।

ਸਰਕਾਰ ਨੂੰ ਚਾਹੀਦਾ ਏ ਇਸ ਪੰਜਾਹਵੀ ਸਾਲਗਰਾਹ ਦੇ ਮੌਕੇ ਉਹਨਾਂ ਪਰਵਾਨਿਆਂ ਦੀ ਪਛਾਣ ਕਰੇ ਤੇ ਸਾਲ ਵਿਚ ਇਕ ਵਾਰੀ ਕਿਸੇ ਤੀਰਥ ਸਥਾਨ ਦੀ ਭਾਰਤ ਵਿਚ ਮੁਫਤ ਸਹੂਲਤ ਦੇਵੇ, ਜਾਂ ਸਫਰ ਭੱਤਾ ਦਿਤਾ ਜਾਵੇ। ਪਾਕਿਸਤਾਨ ਆਪਣੇ ਰਹਿ ਗਏ ਸਥਾਨ ਵੇਖਣ ਲਈ ਵੀਜ਼ਾ ਆਸਾਨ ਕੀਤਾ ਜਾਵੇ ਜਾਂ ਹੋਰ ਜੋ ਸਰਕਾਰ ਕਰ ਸਕਦੀ ਏ।

ਗੁਰਦੇਵ ਸਿੰਘ ਹੰਜਰਾ
੨੯ ਗੁਰਜੀਤ ਨਗਰ
ਜਲੰਧਰ।

# ਪੰਜਾਬ ਦੀ ਆਵਾਜ਼ ਸੁਣੋ

ਦੇਸ਼ ਨੂੰ ਬਣਿਆਂ ਪੰਜਾਹ ਵਰ੍ਹੇ, ਪੂਰੇ ਹੋਣ ਵਾਲੇ ਨੇ, ਤੇ ਇਹਦੇ ਹੋਂਦ ਵਿਚ ਆਵਣ ਦੀ ਗੋਲਡਨ ਜੁਬਲੀ ਮਨਾਵਣ ਲਈ ਸਰਕਾਰੀ ਪੱਧਰ ਉਤੇ ਵੰਨ-ਸੁਵੰਨੇ ਜਸ਼ਨ ਮਨਾਏ ਜਾ ਰਹੇ ਨੇ। ਇਹ ਖੁਸ਼ੀਆਂ ਮਨਾਵਣ ਵਾਲਿਆਂ ਨੂੰ ਇਹ ਯਾਦ ਰੱਖਣਾ ਚਾਹੀਦਾ ਏ ਕਿ ਪੰਜਾਬ ਦੀ ਵੰਡ ਦਾ ਵੀ ਇਹ ਪੰਜਾਹਵਾਂ ਵਰ੍ਹਾ ਏ। ਏਸ ਪੰਜਾਹਵੇਂ ਸਾਲ ਵਿਚ ਆ ਕੇ ਵੀ ਸਾਨੂੰ ਅਜਿਹੇ ਉਲ੍ਹਾਮੇ ਆਮ ਸੁਣਨ ਨੂੰ ਲੱਭਦੇ ਨੇ: "ਜੀ, ਤਕਸੀਮ ਦਾ ਸਭ ਤੋਂ ਵੱਧ ਲਾਭ ਪੰਜਾਬ ਨੇ ਈ ਲਿਆ ਏ।" ਹਾਲਾਂ ਅਸਲ ਅਹਿਵਾਲ ਇਹ ਨੇ ਕਿ ਪੰਜਾਬ ਨੂੰ ਏਥੇ ਹਮੇਸ਼ਾਂ ਤੋਂ ਈ ਉਹਦੇ ਹੱਕਾਂ ਤੋਂ ਵਾਂਝਿਆਂ ਰੱਖਿਆ ਗਿਆ, ਤੇ ਉਹਨੂੰ ਜਾਣ-ਬੁਝਕੇ ਦੂਜੇ ਸੂਬਿਆਂ ਦੇ ਆਸਰੇ ਉਤੇ ਰਹਿਣ ਲਈ ਮਜਬੂਰ ਕੀਤਾ ਗਿਆ। ਮੰਨਿਆ ਕਿ ਸਮੁੰਦਰ, ਸਿੰਧ ਬਲੋਚਿਸਤਾਨ ਨਾਲ ਈ ਲਗਦਾ ਏ, ਪਰ ਕਰਾਚੀ ਉਤੇ ਪੂਰਾ ਭਾਰ ਪਾਈ ਰੱਖਣ ਦੀ ਥਾਂ ਬਹੁਤ ਪਹਿਲਾਂ ਈ ਗਵਾਧਰ ਲਾਗੇ ਬੰਦਰਗਾਹ ਬਣਾਕੇ ਪੰਜਾਬ ਵੱਲ ਮਾਲ ਦੀ ਆਵਾਜਾਈ ਸੁਖਾਲੀ ਬਣਾਈ ਜਾ ਸਕਦੀ ਸੀ ਤੇ ਉਹਦਾ ਭਾੜਾ ਵੀ ਘੱਟ ਕੀਤਾ ਜਾ ਸਕਦਾ ਸੀ। ਹੁਣ ਜੇ ਸਰਕਾਰ ਏਧਰ ਗੌਰ ਕਰਨ ਵਾਲੀ ਆਈ ਵੀ ਏ ਤਾਂ ਉਹਦੀ ਬੁਨਿਆਦ ਪੰਜਾਬ ਦਾ ਭਲਾ ਕਰਨਾ ਨਹੀਂ, ਸਗੋਂ ਰੂਸ ਤੋਂ ਆਜ਼ਾਦ ਹੋਈਆਂ ਰਿਆਸਤਾਂ ਨੂੰ ਸੌਖ ਦੇਣਾ ਅਸਲ ਨਿਸ਼ਾਨਾ ਏ। ਪੰਜਾਬ ਕੁਦਰਤੀ ਗੈਸ ਲੈਣ ਲਈ ਬਲੋਚਿਸਤਾਨ ਦਾ ਮੁਥਾਜ ਤੇ ਹੈ ਈ, ਪਰ ਏਥੇ ਅਜੇ ਤੀਕ ਕੋਈ ਵੱਡਾ ਡੈਮ ਕਿਉਂ ਨਹੀਂ ਉਸਾਰਿਆ ਗਿਆ? ਖਬਰੇ ਏਸ ਲਈ ਕਿ ਆਪਣੇ ਈ ਦਰਿਆਵਾਂ ਵਿਚੋਂ ਪਾਣੀ ਦਾ ਕੁਝ ਹਿੱਸਾ ਲੈਣ ਲਈ ਉਹਨੂੰ ਸਰਹੱਦੀ ਸੂਬੇ ਅੱਗੇ ਵੀ ਹੱਥ ਬੰਨ੍ਹਣੇ ਪੈਣ ਤੇ ਪੰਜਾਬ ਅਗਲਿਆਂ ਦੀ ਮਨਮਰਜ਼ੀ ਦੀ ਰਾਇਲਟੀ ਦੇ ਕੇ ਆਪਣੀ ਘਰੇਗੀ ਤੇ ਸਨਅਤੀ ਲੋੜ ਨੂੰ ਕਿਸੇ ਹੱਦ ਤੀਕ ਪੂਰਾ ਕਰਨ ਲਈ ਉਥੋਂ ਬਿਜਲੀ ਮੰਗਦਾ ਰਵ੍ਹੇ। ਕਾਲਾ ਬਾਗ ਡੈਮ ਬਣਾਵਣ ਲਈ ਪੰਜਾਬ ਵਾਲਿਆਂ ਬੜੇ ਹਾੜ੍ਹੇ ਪਾਏ ਨੇ, ਪਰ ਕਿਸੇ ਨੇ ਉਨ੍ਹਾਂ ਦੀ ਗੱਲ ਨਹੀਂ ਸੁਣੀ।

ਏਸ ਮੰਦਹਾਲੀ ਨੂੰ ਵੇਖਦੇ ਹੋਏ ਵੀ ਆਖਣਾ ਕਿ ਹਿੰਦੋਸਤਾਨ ਦੀ ਵੰਡ ਦਾ ਸਭ ਤੋਂ ਵਧ ਫ਼ਾਇਦਾ ਪੰਜਾਬ ਨੂੰ ਹੋਇਆ—ਇਕ ਹਾਸੋਹੀਣੀ ਗੱਲ ਐ। ਸੱਚ ਤਾਂ ਇਹ ਐ ਕਿ ਹਰ ਵੰਡ ਦਾ ਸਭ ਤੋਂ ਵਧ ਨੁਕਸਾਨ ਪੰਜਾਬ ਨੂੰ ਈ ਜਰਨਾ ਪਿਆ ਏ। ਏਸ ਲੰਘਦੀ ਜਾਂਦੀ ਸਦੀ ਵਿਚ ਪਹਿਲੀ ਵਾਰ ਪੰਜਾਬ ਨੂੰ ਵੰਡਣ ਦਾ ਕਾਲਾ ਕਾਰਾ ਅੰਗਰੇਜ਼ਾਂ ਕੀਤਾ ਸੀ। ਸਾਰੇ ਹਿੰਦੋਸਤਾਨ ਉਤੇ ਮੱਲ ਮਾਰਨ ਮਗਰੋਂ ਜਦ ਬੜੀ ਔਖ ਨਾਲ ਗੋਰੇ ਪੰਜਾਬ ਉਤੇ ਕਬਜ਼ਾ ਕਰ ਸਕੇ ਤਾਂ ਉਨ੍ਹਾਂ ਏਸ ਧਰਤੀ ਦੇ ਸਭ ਤੋਂ ਤਕੜੇ ਦੇਸ ਦ੍ਰਿਹ ਟੋਟੇ ਕਰਕੇ ਇਹਦੀ ਏਕਤਾ ਤੇ ਇਹਦਾ ਸਾਹ-ਸਤ ਮੁਕਾਵਣ ਦੀ ਸਾਜਿਸ਼ ਕੀਤੀ, ਤਦ ਓਸ ਵੇਲੇ ਇਕ ਲਾਰਡ ਦੇ ਹੁਕਮ ਨਾਲ ਨਵੰਬਰ ੧੯੦੧ ਵਿਚ ਪੰਜਾਬ ਦੇ ਦੋ ਟੋਟੇ ਕਰਕੇ ਇਹਦੇ ਪਰਬਤੀ ਲਹਿੰਦੇ ਪਾਸੇ ਨੂੰ 'ਐਨ.ਡਬਲਯੂ.ਐਫ਼.ਪੀ.' ਜਾਂ 'ਸੂਬਾ ਸਰਹੱਦ' ਦਾ ਨਾਂਅ ਦਿਤਾ ਗਿਆ। ਦੂਜੀ ਵਾਰ ੧੯੪੭ ਵਿਚ ਪੰਜਾਬ ਨੂੰ ਦੋ ਹਿੱਸਿਆਂ ਵਿਚ ਵੰਡ ਦਿਤਾ ਗਿਆ, ਜਦਕਿ ਓਸ ਵੇਲੇ ਕਿਸੇ ਵੀ ਹੋਰ ਸੂਬੇ ਦੀ ਵੰਡੀ ਨਹੀਂ ਕੀਤੀ ਗਈ। ਹੋਰ ਦੁੱਖ ਵਾਲੀ ਗੱਲ ਇਹ ਐ ਕਿ ਪੰਜਾਬ ਦੇ ਟੋਟੇ ਕਰਨ, ਤੇ ਟੋਟਿਆਂ ਦੇ ਅੱਗੇ ਟੋਟੇ ਕਰਨ ਦੀ ਜਿਹੜੀ ਸਾਜ਼ਿਸ਼ ਗੋਰੇ ਹਾਕਮਾਂ ਸ਼ੁਰੂ ਕੀਤੀ ਸੀ, ਉਹਦੇ ਉਤੇ ਹੀ ਕਾਲੇ ਤੇ ਕਣਕਵੰਨੇ ਸਾਹਿਬ ਵੀ ਉੱਝ ਈ ਅਮਲ ਕਰਦੇ ਰਹੇ। ਤਦੇ ਨਵੰਬਰ ੧੯੬੧ ਵਿਚ ਚੜ੍ਹਦੇ ਪੰਜਾਬ ਦੇ ਤਿੰਨ ਟੋਟੇ ਕਰ ਦਿਤੇ ਗਏ, ਜਦਕਿ ਲਹਿੰਦੇ ਪੰਜਾਬ ਵਿਚ ਵੀ ਕੁਛ ਅਖੌਤੀ ਵਖਰੇਵਿਆਂ ਦਾ ਬੀ ਗੱਡ ਕੇ ਉਹਨੂੰ ਵੰਡਣ ਦੀਆਂ ਸਾਜ਼ਿਸ਼ਾਂ ਦਾ ਵੀ ਮੁੱਢ ਬੰਨ੍ਹ ਦਿਤਾ ਗਿਆ।

ਅੱਜ ਦਾ ਹਰ ਸੁਚੇਤ (ਬਾਸ਼ਾਓਰ) ਪੰਜਾਬੀ ਇਹ ਪੁੱਛਣਾ ਚਾਂਹਦਾ ਏ ਕਿ ਹਰ ਵਾਰ ਪੰਜਾਬ ਨੂੰ ਈ ਕਿਉਂ ਕੁਰਬਾਨੀ ਦਾ ਬੱਕਰਾ ਬਣਾਇਆ ਜਾਂਦਾ ਏ? ਪਰ ਲਗਦਾ ਏ ਹੌਲੀ ਹੌਲੀ ਬੋਲਿਆਂ ਸਰਕਾਰ ਦੇ ਕੰਨਾਂ ਤੀਕ ਪੰਜਾਬ ਦੀ ਤੇ ਪੰਜਾਬੀਆਂ ਦੀ ਆਵਾਜ਼ ਨਹੀਂ ਪੁੱਜਣੀ। ਹੁਣ ਸਾਨੂੰ ਉੱਚੀ ਆਵਾਜ਼ ਵਿਚ ਬੋਲਣਾ ਹੋਵੇਗਾ......ਪੰਜਾਬ ਦਾ ਤੇ ਪੰਜਾਬੀਆਂ ਦਾ ਹਰ ਹੱਕ ਹਾਸਲ ਕਰਨ ਲਈ, ਤੇ ਫੇਰ ਸਭ ਤੋਂ ਪਹਿਲਾਂ ਪੰਜਾਬੀ ਬੋਲੀ ਨੂੰ ਉਹਦੀ ਬਣਦੀ ਥਾਂ ਦਵਾਵਣ ਲਈ। ਪੰਜਾਬੀ ਲੋਕ ਆਪਣੀ ਮਾਂ-ਬੋਲੀ ਤੇ ਆਪਣੀ ਅਸਲ ਰਹਿਤਲ ਨਾਲ ਜੁੜਨਗੇ ਤਾਂ ਹੀ ਉਨ੍ਹਾਂ ਨੂੰ ਆਪਣੇ ਆਪ ਦੀ ਸਿਆਣ ਹੋਵੇਗੀ ਤੇ ਆਪਣੇ ਖੁੱਸੇ ਹੋਏ ਹੱਕਾਂ ਦੀ ਵੀ ਠੀਕ ਤੌਰ ਤੇ ਸਮਝ ਆਵੇਗੀ। ਏਸ ਲਈ ਸਾਡਾ ਸਭ ਤੋਂ ਪਹਿਲਾ ਨਿਸ਼ਾਨਾ ਪੰਜਾਬੀ ਜ਼ਬਾਨ ਨੂੰ ਪਰੇ ਪੰਜਾਬ ਵਿਚ ਪ੍ਰਾਇਮਰੀ ਤੋਂ ਲੈ ਕੇ ਉੱਤੇ ਤੀਕ ਪੜ੍ਹਾਈ ਵਸੀਲਾ ਬਣਵਾਨਾ ਈ ਹੋਣਾ ਚਾਹੀਦਾ ਏ। ਤੇ ਏਹਦੇ ਨਾਲ ਈ ਸਾਨੂੰ ਪੰਜਾਬੀ ਨੂੰ ਪੰਜਾਬ ਦੀ ਸਰਕਾਰੀ ਜ਼ਬਾਨ ਬਣਾਵਣ ਲਈ ਵੀ ਜਤਨ ਕਰਨੇ ਹੋਣਗੇ। ਏਹ ਘਿਓ ਸਿੱਧੀਆਂ ਉਂਗਲਾਂ ਨਾਲ ਨਹੀਂ ਨਿਕਲਦਾ ਜਾਪਦਾ, ਏਹਦੇ ਲਈ ਸਾਨੂੰ ਜ਼ੋਰਦਾਰ ਮੁਹਿੰਮ ਚਲਾਵਣੀ ਹੋਵੇਗੀ। ਨਵਾਜ਼ ਸ਼ਰੀਫ਼ ਤੇ ਸ਼ਹਿਬਾਜ਼ ਸ਼ਰੀਫ਼ ਦੀਆਂ ਸਰਕਾਰਾਂ ਨੂੰ ਵੀ ਹੁਣ ਕੰਨ ਖੋਲ੍ਹ ਕੇ ਸੁਣ ਲੈਣਾ ਚਾਹੀਦਾ ਏ ਕਿ ਦੇਸ ਦੀ ੬੬ ਫੀਸਦ ਵਾਲੇ ਏਸ ਸੂਬੇ ਨੇ ਈ ਭਾਰੀ ਮੈਂਡਿਟ ਦੇ ਕੇ ਉਨ੍ਹਾਂ ਨੇ ਇਹ ਹਕੂਮਤ ਬਨਾਂਵਣ ਯੋਗ ਬਣਾਇਆ ਸੀ, ਤੇ ਏਥੇ ਦੇ ਵਸਨੀਕ ਆਪਣੇ ਇਨ੍ਹਾਂ ਸਾਰੇ ਹੱਕਾਂ ਹਿੱਤਾਂ ਲਈ ਉਨ੍ਹਾਂ ਕੋਲੋਂ ਕਰੜੀ ਪੁੱਛ ਕਰਨ ਦਾ ਹੱਕ ਰਾਖਵਾਂ ਰੱਖਦੇ ਨੇ।

ਦਸਖਤ ਇਲਿਆਸ ਘੁੰਮਣ

(ਪਾਕਿਸਤਾਨ ਤੋਂ ਛਪਦੇ ਮਾਸਿਕ "ਰਾਵੇਲ" ਵਿਚੋਂ)

# ਦੋ ਗ਼ਜ਼ਲਾਂ

—ਜਸਵੰਤ ਸਿੰਘ ਰਾਹੀ

ਆਪਣੇ ਹੀ ਦਿਲ ਦੇ ਅੰਦਰ ਕਈ ਦਾਗ਼ ਪਾਲਦਾ ਹਾਂ ।
ਮੈਂ ਘੋਗਿਆਂ ਸਿੱਪੀਆਂ ਲਈ ਸਾਗਰ ਹੰਗਾਲਦਾ ਹਾਂ ।

ਗੁਜ਼ਰੀ ਹੋਈ ਯਾਦ ਆ ਕੇ ਪੈਂਦੀ ਹੈ ਨਾਲ ਮੇਰੇ,
ਥਾਪੜ ਕੇ ਰਾਤ ਸਾਰੀ ਉਸ ਨੂੰ ਸਵਾਲਦਾ ਹਾਂ ।

ਤੁਰਦੀ ਹਵਾ ਹੈ ਕਿਥੋਂ ਮੁੱਕਦੀ ਹੈ ਪੌਣ ਕਿੱਥੇ,
ਚੁਪ-ਚਾਪ ਆਪਣਾ ਚਿਹਰਾ ਕਿਸ ਨੂੰ ਵਿਖਾਲਦਾ ਹਾਂ ?

ਖਿਆਲਾਂ ਦਾ ਖੂਬਸੂਰਤ ਸੰਸਾਰ ਹੈ ਵਸਾਇਆ,
ਦੱਸੋ ! ਮੈਂ ਆਪ ਬਣਿਆ ਕਿਹੜੇ ਖਿਆਲ ਦਾ ਹਾਂ ।

ਅੱਖੀਆਂ ਦੇ ਲੂਣ ਅੰਦਰ ਫੁੱਲਾਂ ਨੂੰ ਗਾਲਿਆ ਨਹੀਂ,
ਗੱਲਾਂ ਸੁਣਾ ਸੁਣਾ ਕੇ ਪੱਥਰਾਂ ਨੂੰ ਗਾਲਦਾ ਹਾਂ ।

ਸੂਰਜ ਦੇ ਨਾਲ ਕਿਰਨਾਂ ਦੀ ਸਾਂਝ ਟੁੱਟ ਗਈ ਹੈ,
ਕਾਹਦੇ ਲਈ ਕਾਲਖ਼ਾਂ ਵਿਚ ਹੌਕੇ ਉਛਾਲਦਾ ਹਾਂ ।

ਮਦਹੋਸ਼ ਹੁਸਨ ਸੁੱਤਾ ਮੈਥੋਂ ਜਗਾ ਨਾ ਹੋਇਆ,
ਖ਼ਾਬਾਂ ਦੀ ਕਬਰ ਉਤੇ ਦੀਵੇ ਕਿਉਂ ਬਾਲਦਾ ਹਾਂ ।

ਰਸਤੇ ਨਥੇੜਦਾ ਹਾਂ ਪੈਂਡੇ ਫਰੋਲਦਾ ਹਾਂ,
ਆਪਣੇ ਜਿਸਮ ਨੂੰ ਆਪੇ ਹਰ ਥਾਂ ਤੇ ਭਾਲਦਾ ਹਾਂ ।

ਮੈਂ ਇਸ਼ਕ ਦੇ ਜਨਾਜ਼ੇ ਚੁੱਕ ਚੁੱਕ ਕੇ ਥੱਕਿਆ ਹਾਂ,
ਕਿਉਂ 'ਰਾਹੀ' ਕੋਲ ਬਹਿ ਕੇ ਮੋਏ ਉਠਾਲਦਾ ਹਾਂ ।

ਬੱਦਲਾਂ ਦੀ ਲਿਸ਼ਕ ਸਾਰੀ ਪਰਬਤ ਨੇ ਖਾ ਲਈ ਹੈ,
ਆਪਣੇ ਹੀ ਜਿਸਮ ਦੀ ਬੋਟੀ ਗੁਰਬਤ ਨੇ ਖਾ ਲਈ ਹੈ ।

ਹੋਈ ਸੀ ਬਿਨਾਂ ਕਾਰਨ ਹਰ ਥਾਂ ਤੇ ਦੀਪਮਾਲਾ,
ਧੋਖੇ ਦੀ ਖੁਸ਼ੀ ਸਾਰੀ ਖਲਕਤ ਨੇ ਖਾ ਲਈ ਹੈ ।

ਪਿਆਰਾਂ ਦਾ ਮਿਲਣ ਵੇਖੋ ਪਿਆਰਾਂ ਨੇ ਨਸ਼ਰ ਕੀਤਾ,
ਮਿੱਠਤ ਪਤਾਸਿਆਂ ਦੀ ਕੜਵੱਤ ਨੇ ਖਾ ਲਈ ਹੈ ।

ਧੁੱਪਾਂ ਦੇ ਵਿਚ ਛਾਏ ਕਾਲੇ ਹਨੇਰ ਕਿਉਂ ਨੇ,
ਉੱਦਮ ਦੀ ਆਸ ਚੰਦਰੀ ਫ਼ਿਤਰਤ ਨੇ ਖਾ ਲਈ ਹੈ ।

ਰੁੱਖਾਂ ਨੇ ਰੰਗ ਮਾਣੇ ਮੌਸਮ ਦੇ ਨਾਲ ਮਿਲ ਕੇ,
ਮੌਸਮ ਦੀ ਸਾਰੀ ਪੂੰਜੀ ਫੁਰਸਤ ਨੇ ਖਾ ਲਈ ਹੈ ।

ਹੁੰਦੇ ਨੇ ਹਾਦਸੇ ਕਿਉਂ ਕਰਦਾ ਨਾ ਖੋਜ ਕੋਈ,
ਅਕਲਾਂ ਦੀ ਹੋਸ਼ ਫੜ ਕੇ ਕਿਸਮਤ ਨੇ ਖਾ ਲਈ ਹੈ ।

ਕੋਈ ਭਵਿੱਖਤ ਆਪਣਾ ਤੱਕਦਾ ਹੀ ਰਹਿ ਗਿਆ ਹੈ,
ਤੱਕਦੀ ਉਮੀਦ ਸਾਰੀ ਦਾਵਤ ਨੇ ਖਾ ਲਈ ਹੈ ।

ਸੁੱਖ ਚੈਨ ਦੀ ਤਮੰਨਾ ਤੇ ਸੁਪਨਿਆਂ ਦੀ ਸਰਘੀ,
ਆਪਣੀ ਥਾਲੀ 'ਚ ਧਰ ਕੇ ਦੌਲਤ ਨੇ ਖਾ ਲਈ ਹੈ ।

ਦਿੰਦਾ ਹੁਸਨ ਨੂੰ ਕੀ ਮੈਂ, ਲੈਂਦਾ ਇਸ਼ਕ ਤੋਂ ਕੀ,
ਭਗਤੀ ਤਪੱਸਿਆ ਵੀ ਜ਼ਿਆਰਤ ਨੇ ਖਾ ਲਈ ਹੈ ।

# ਮੇਰੇ ਨਾਮਧਾਰੀ ਮਿੱਤਰ

—ਡਾ: ਹਰਿਭਜਨ ਸਿੰਘ

— ਮੇਰੇ ਸਭ ਤੋਂ ਪਹਿਲੇ ਨਾਮਧਾਰੀ ਸਨੇਹੀ ਸੰਤ ਹਰਦਿੱਤ ਸਿੰਘ ਸਨ, ਜਲੰਧਰ ਜ਼ਿਲੇ ਦੇ ਪਿੰਡ ਗਾਖਲਾਂ ਦੇ ਬਜ਼ੁਰਗ। ਉਹ ਸਾਡੇ ਮਕਾਨ ਵਿਚ ਕਿਰਾਏਦਾਰ ਬਣ ਕੇ ਆਏ ਤੇ ਡੂੰਘੀ ਅਪਣੱਤ ਵਾਲੇ ਮਿੱਤਰ ਸਨੇਹੀ ਬਣਕੇ ਜ਼ਿੰਦਗੀ ਵਿਚ ਰਚਮਿਚ ਗਏ। ਨਾਮਧਾਰੀ ਵਾਕਫਕਾਰਾਂ ਤੋਂ ਜੋ ਸਾਂਝਾ ਲੱਛਣ ਪ੍ਰਾਪਤ ਹੋਇਆ, ਉਹ ਸੀ ਉਹਨਾਂ ਦਾ ਪੱਕੇ ਨਿਤਨੇਮੀ ਹੋਣਾ, ਬਾਕਾਇਦਾ ਤੌਰ ਤੇ ਗੁਰਦੁਆਰੇ ਜਾਣਾ। ਗੁਰਦੁਆਰੇ ਇਹ ਕੇਵਲ ਹਾਜ਼ਰ ਹੀ ਨਹੀਂ ਸਨ ਹੁੰਦੇ, ਸਗੋਂ ਦੀਵਾਨਾਂ ਵਿਚ ਆਪਣਾ ਯੋਗਦਾਨ ਪਾਉਂਦੇ ਸਨ। ਸੰਤ ਹਰਦਿੱਤ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਗੁਰਪੁਰਬ ਵਿਚ ਇਕ ਸ਼ਬਦ ਪੜ੍ਹਿਆ : 'ਖੰਡਾ ਖੜਕੇਗਾ ਵਿਚ ਮੈਦਾਨ।' ਉਹਨੇ ਸ਼ਬਦ ਐਸੇ ਉਮਾਹ ਵਿਚ ਪੜ੍ਹਿਆ ਕਿ ਆਸੇ ਪਾਸੇ ਚੰਗਿਆੜੇ ਉਡਦੇ ਪ੍ਰਤੀਤ ਹੋਏ। ਉਸ ਸਮੇਂ ਮੈਂ ਆਪ ਵੀ ਜੋਸ਼ ਵਿਚ ਆਇਆ। ਮਸਤਾਨਿਆਂ ਵਾਲਾ ਵਾਤਾਵਰਨ ਸੀ। ਸਾਨੂੰ ਸੂਤਰ ਤਾਂ ਨਹੀਂ ਸੀ ਪਿਆ, ਪਰ ਸੂਤਰ ਤੋਂ ਰਤਾ ਕੁ ਉਰ੍ਹਾਂ ਬੈਠੇ ਬੈਠੇ ਹੀ ਨੱਚਣ ਵਰਗੀ ਅਵਸਥਾ ਜ਼ਰੂਰ ਸੀ।

ਇਸ ਬਜ਼ੁਰਗ ਦੇ ਸਾਰੇ ਪਰਿਵਾਰ ਨਾਲ ਮੇਰਾ ਅਪਣੱਤ ਵਾਲਾ ਰਿਸ਼ਤਾ ਪੈ ਗਿਆ। ਉਹਦਾ ਇਕ ਪੁੱਤਰ ਗੁਲਜ਼ਾਰ ਸਿੰਘ ਤਾਂ ਮੇਰਾ ਡੂੰਘਾ ਯਾਰ ਬਣ ਗਿਆ। ਉਹ ਅਜ ਕਲ੍ਹ ਮਾਂਟ੍ਰੀਅਲ ਕੈਨੇਡਾ ਹੈ। ਉਸ ਨੇ ਖੁਦ ਮੈਨੂੰ ਕੈਨੇਡਾ ਬੁਲਾਇਆ ਤੇ ਦੋ ਮਹੀਨੇ ਆਪਣੇ ਪਾਸ ਰਖਿਆ। ਇਸ ਪਰਿਵਾਰ ਨਾਲ ਮੇਰੀ ਵਾਕਫ਼ੀਅਤ ਸਹਿਜੇ ਹੀ ਰਿਸ਼ਤੇਦਾਰੀ ਵਿਚ ਬਦਲ ਗਈ। ਅਜ ਗੁਲਜ਼ਾਰ ਸਿੰਘ ਦੀ ਭਣੇਵੀ ਮੇਰੀ ਨੂੰਹ ਹੈ। ਘਰ ਦਾ ਤੋਰਾ ਟਿੱਕਾ ਉਸੇ ਦੇ ਸਿਰ ਹੈ। ਹੱਦ ਦਰਜੇ ਦੀ ਹਲੀਮ, ਮਿਲਾਪੜੀ ਅਤੇ ਸੇਵਾ ਭਾਵੀ ਹੈ। ਮੈਂ ਉਹਨੂੰ ਕਹਿੰਦਾ ਹਾਂ : ਮੇਰੇ ਘਰ ਦੀ ਮਾਂ ਤੂੰ ਹੀ ਹੈਂ। ਉਸਨੇ ਇਸ ਪਦਵੀ ਦਾ ਮਾਣ ਅਤੇ ਕਰਤਵ ਬੜੇ ਸੁਚੱਜ ਨਾਲ ਗ੍ਰਹਿਣ ਕੀਤਾ ਹੈ। ਉਸ ਨੇ ਆਪਣੇ ਸੁਭਾ ਦੀ ਸਵੱਛਤਾ ਸਹਿਜੇ ਹੀ ਆਪਣੇ ਬਚਿਆਂ, ਯਾਨੀ ਮੇਰੇ ਪੋਤਰਿਆਂ ਤਕ ਪਹੁੰਚਾ ਦਿੱਤੀ ਹੈ। ਦੋਵੇਂ ਪੁਤਰ ਆਪ ਤੋਂ ਵਡਿਆਂ ਨੂੰ ਸਹਿਜੇ ਹੀ ਮੱਥਾ ਟੇਕ ਦੇਂਦੇ ਹਨ। ਅਜ ਦੇ ਯੁਗ ਵਿਚ ਇਹ ਜੀਵਨ-ਜਾਂਚ ਵਿਰਲਿਆਂ ਨੂੰ ਹੀ ਪ੍ਰਾਪਤ ਹੈ। ਇਹੋ ਸਹਿਜ ਨਾਮਧਾਰੀ ਜੀਵਨ-ਜਾਂਚ ਹੈ ਜਿਸਦਾ ਨੇੜ ਮੈਨੂੰ ਆਪਣੇ ਆਸੇ-ਪਾਸੇ ਪ੍ਰਾਪਤ ਹੈ। ਪੱਕਾ ਪ੍ਰਭਾਵ ਜਿਉਣ ਦੀ ਸ਼ੈਲੀ ਰਾਹੀਂ ਹੀ ਪ੍ਰਸਾਰਿਆ ਜਾਂਦਾ ਹੈ। ਸ਼ਬਦਾਂ ਦੇ ਅਰਥਾਂ ਤੋਂ ਕਿਤੇ ਮਹੱਤਵ ਹੈ, ਸ਼ਬਦਾਂ ਨੂੰ ਵਰਤਣ ਦੇ ਅੰਦਾਜ਼ ਦਾ। ਧੀਆਂ ਵਰਗੀ ਮੇਰੀ ਨੂੰਹ ਘਟ ਬੋਲਦੀ ਹੈ, ਧੀਮਾ ਬੋਲਦੀ ਹੈ ਤੇ ਸਹਿਜੇ ਬੋਲਦੀ ਹੈ। ਉਹ ਨਾ ਉੱਚਾ ਬੋਲਦੀ ਹੈ ਨਾ ਤੇਜ਼। ਆਪਣੇ ਵਿਹਾਰ ਨਾਲ ਹੀ ਉਹ ਆਪਣੀ ਸ਼ਖਸੀਅਤ ਦਾ ਸੁਚੱਜ ਦੂਜਿਆਂ ਤਕ ਪਹੁੰਚਾ ਦੇਂਦੀ ਹੈ।

—ਮੇਰੇ ਅਨੇਕ ਸ਼ਾਗਿਰਦਾਂ ਵਿਚੋਂ ਦੋ ਨਾਮਧਾਰੀ ਪਰਿਵਾਰਾਂ ਨਾਲ ਸੰਬੰਧਿਤ ਹਨ। ਦੋਵੇਂ ਹੀ ਆਪੋ ਆਪਣੀਆਂ ਜਮਾਤਾਂ ਵਿਚ ਅੱਵਲ—ਪੜ੍ਹਾਈ ਵਿਚ ਵੀ ਅਤੇ ਵਰਤੋਂ-ਵਿਹਾਰ ਵਿਚ ਵੀ। ਇਹ ਦੋਵੇਂ ਸ਼ਾਗਿਰਦ ਅਜੇਹੇ ਹਨ ਜਿਨ੍ਹਾਂ ਦਾ ਜ਼ਿਕਰ ਕਰਦਿਆਂ ਮੈਂ ਆਪਣੇ ਆਪ ਨੂੰ ਭਾਰਾ-ਮੋਰਾ ਮਹਿਸੂਸ ਕਰਦਾ ਹਾਂ। ਇਹਨਾਂ ਵਿਚੋਂ ਇਕ ਹੈ ਅਵਤਾਰ ਸਿੰਘ ਜਿਸ ਨੇ ਦਿੱਲੀ ਸਿੱਖਿਆ ਬੋਰਡ ਦੀ ਹਾਇਰ ਸੈਕੰਡਰੀ ਪਰੀਖਿਆ ਪਹਿਲੀ ਸ਼ਰੇਣੀ ਵਿਚ ਪਾਸ ਕੀਤੀ। ਸਾਰੇ ਸਕੂਲ ਨੂੰ ਉਸ ਉਪਰ ਇਸ ਹਦ ਤਕ ਮਾਣ ਸੀ ਕਿ ਅਸਾਂ ਉਹਨੂੰ ਸੋਨੇ ਦਾ ਮੈਡਲ ਦੇਣ ਦਾ ਫੈਸਲਾ ਕੀਤਾ। ਮੈਂ ਉਸ ਜਮਾਤ ਦਾ ਇਨਚਾਰਜ ਸਾਂ ਤੇ ਇਸ ਫੈਸਲੇ ਨੂੰ ਆਪਣੀ ਜ਼ਾਤੀ ਇੱਜ਼ਤ-ਅਫ਼ਜ਼ਾਈ ਸਮਝ ਰਿਹਾ ਸਾਂ। ਅਵਤਾਰ ਸਿੰਘ ਨੇ ਸਾਡਾ ਮਾਣ ਰੱਖਣ ਲਈ ਇਹ ਮੈਡਲ ਸਵੀਕਾਰ ਕਰ ਲਿਆ, ਪਰ ਕੁਝ ਦਿਨਾਂ ਬਾਦ ਪ੍ਰਿੰਸੀਪਲ ਸਾਹਿਬ ਨੂੰ ਮਿਲ ਕੇ ਚੁਪਚਾਪ ਵਾਪਸ ਕਰ ਗਿਆ। ਕਹਿੰਦਾ : ਮੈਂ ਆਪਣੇ ਆਪ ਨੂੰ ਏਡੀ ਵੱਡੀ ਇੱਜ਼ਤ ਦੇ ਕਾਬਲ ਨਹੀਂ ਸਮਝਦਾ। ਜਿੰਨ੍ਹੀ ਦੇਰ ਉਹ ਸਾਡੇ ਸਕੂਲ ਵਿਚ ਰਿਹਾ ਉਹ ਸਫੇਦ ਗੋਲ ਪੱਗ, ਸਫੇਦ ਕੁਰਤਾ ਅਤੇ ਰੇਬ ਪਜਾਮਾ ਪਹਿਨਦਾ ਰਿਹਾ। ਉਹਦੇ ਪਹਿਰਾਵੇ ਵਿਚ ਹੀ ਨਹੀਂ, ਗੁਫ਼ਤਾਰ ਅਤੇ ਕਿਰਦਾਰ ਵਿਚ ਵੀ ਵਖਰੀ ਕਿਸਮ ਦੀ ਸਵੱਛਤਾ ਸੀ। ਲਿਬਾਸ ਵਿਚ ਤਾਂ ਉਹ ਨਵੇਕਲਾ ਸੀ ਹੀ, ਲਿਆਕਤ ਅਤੇ ਸ਼ਰਾਫ਼ਤ ਵਿਚ ਵੀ ਉਹ ਸਭ ਤੋਂ ਅੱਡਰਾ ਪਛਾਣਿਆ ਜਾਂਦਾ ਸੀ।

ਦਿੱਲੀ ਯੂਨੀਵਰਸਿਟੀ ਵਿਚੋਂ ਫ਼ਿਜ਼ਿਕਸ ਕਰਕੇ ਉਹ ਕੈਨੇਡਾ ਚਲਾ ਗਿਆ। ਉਥੇ ਉਹਨੇ ਪੀ.ਐਚ.ਡੀ. ਪਾਸ ਕੀਤੀ ਤੇ ਉਥੋਂ ਦਾ ਹੀ ਨਾਗਰਿਕ ਬਣ ਕੇ ਕਿਸੇ ਕਾਲਿਜ ਵਿਚ ਲੈਕਚਰਾਰ ਲਗ ਗਿਆ। ੧੯੭੬ ਵਿਚ ਮੈਂ ਕੈਨੇਡਾ ਗਿਆ ਤੇ ਕੁਝ ਦਿਨ ਉਹਦੇ ਘਰ ਟਿਕਿਆ। ਉਥੇ ਮੇਰੇ

ਜਨਮ ਦਿਨ ਤੇ ਉਹਨੇ ਮੈਨੂੰ ਇਕ ਪੁਸਤਕ ਭੇਂਟ ਕੀਤੀ ਜਿਸ ਉਪਰ ਉਹਨੇ ਲਿਖਿਆ : ਆਪਣੇ ਸਭ ਤੋਂ ਵਧੀਆ ਉਸਤਾਦ ਦੇ ਨਾਂ। ਮੈਂ ਬੜਾ ਘੌਲੀ ਹਾਂ, ਆਪਣੀਆਂ ਚੀਜ਼ਾਂ ਵਸਤਾਂ ਸੰਭਾਲ ਕੇ ਨਹੀਂ ਰਖਦਾ। ਗੁਆਚ ਜਾਣ ਤਾਂ ਦੁਖੀ ਨਹੀਂ ਹੁੰਦਾ। ਪਰ ਇਹ ਪੁਸਤਕ ਮੈਂ ਸੰਭਾਲ ਕੇ ਰੱਖੀ ਹੋਈ ਹੈ। ਕਦੀ ਕਦਾਈਂ ਉਹ ਪੁਸਤਕ ਪੜ੍ਹਨ ਦਾ ਮੌਕਾ ਮਿਲਦਾ ਹੈ ਤਾਂ ਉਸਦੀ ਲਿਖਤ ਉਪਰ ਮੇਰੀ ਨਜ਼ਰ ਪੈਂਦੀ ਹੈ। ਮਨ ਅਨੰਦ ਨਾਲ ਭਰ ਜਾਂਦਾ ਹੈ। ਮੈਂ ਸੋਚਦਾ ਹਾਂ ਕਿ ਇਹ ਲਿਖਤ ਮੈਨੂੰ ਮਿਲਿਆ ਗੋਲਡ ਮੈਡਲ ਹੈ, ਜਿਸਨੂੰ ਵਾਪਸ ਕਰਨਾ ਮੇਰੇ ਲਈ ਸੰਭਵ ਨਹੀਂ।

—ਮੇਰਾ ਦੂਸਰਾ ਨਾਮਧਾਰੀ ਸ਼ਾਗਿਰਦ ਹੈ ਸੁਖਬੀਰ ਸਿੰਘ ਗੁਲਾਟੀ। ਉਹ ਹਿੰਦੀ ਅਤੇ ਪੰਜਾਬੀ ਦਾ ਐਮ.ਏ. ਹੈ ਅਤੇ ਦੋਹਾਂ ਪ੍ਰੀਖਿਆਵਾਂ ਵਿਚ ਮੈਂ ਉਹਦਾ ਅਧਿਆਪਕ ਸਾਂ। ਉਹਦੇ ਚਰਿਤਰ ਦੀ ਦ੍ਰਿੜ੍ਹਤਾ ਅਤੇ ਅਡੋਲ ਲਗਨ ਵੇਖ ਕੇ ਮੈਨੂੰ ਭੁਲੇਖਾ ਪੈਂਦਾ ਰਿਹਾ ਹੈ ਜਿਵੇਂ ਅਸੀਂ ਉਪਨਿਸ਼ਦ ਯੁਗ ਦੇ ਗੁਰੂ–ਸ਼ਿਸ਼ ਹਾਂ। ਸਾਡਾ ਪੜ੍ਹਨ-ਪੜ੍ਹਾਉਣ ਦਿੱਲੀ ਦੇ ਭੀੜ-ਭੜੱਕੇ ਵਿਚ ਨਹੀਂ, ਸਗੋਂ ਕਿਸੇ ਪੁਰਾਤਨ ਕਾਲ ਦੇ ਰਿਸ਼ੀ ਆਸ਼ਰਮ ਵਿਚ ਚਲ ਰਿਹਾ ਹੈ। ਇਸ ਵੇਲੇ ਉਹ ਦਿੱਲੀ ਯੂਨੀਵਰਸਿਟੀ ਵਿਚ ਲੈਕਚਰਾਰ ਲੱਗਾ ਹੋਇਆ ਹੈ। ਅਧਿਆਪਕ ਦੇ ਰੂਪ ਵਿਚ ਉਹ ਬੜਾ ਜ਼ੁੰਮੇਵਾਰ ਹੈ। ਜਦੋਂ ਕਦੀ ਉਹਨੂੰ ਮੌਕਾ ਮਿਲਦਾ ਹੈ, ਮੈਨੂੰ ਮਿਲਣ ਘਰ ਆ ਜਾਂਦਾ ਹੈ। ਮੈਨੂੰ ਕਈ ਵਾਰ ਬੜੀਆਂ ਕਰੜੀਆਂ ਪ੍ਰੀਖਿਆਵਾਂ ਥਾਣੀ ਲੰਘਣਾ ਪਿਆ ਹੈ, ਪਰ ਉਹਦੇ ਪਿਆਰ ਤੇ ਵਿਸ਼ਵਾਸ ਵਿਚ ਕਦੇ ਕੋਈ ਫਰਕ ਨਹੀਂ ਆਇਆ। ਇਕ ਵਾਰ ਇਓਂ ਵੀ ਹੋਇਆ ਕਿ ਕਿਸੇ ਇੰਟਰਵਿਊ ਵਿਚ ਸਭ ਤੋਂ ਵਧੀਆ ਵਿਖਾਵਾ ਉਸੇ ਦਾ ਹੀ ਸੀ, ਪਰ ਮੈਂ ਇਸਨੂੰ ਨੌਕਰੀ ਨਾ ਦੇ ਸਕਿਆ। ਮੈਂ ਸਿਫਾਰਸ਼ ਆਪਣੇ ਅਜਿਹੇ ਸ਼ਾਗਿਰਦ ਦੀ ਕੀਤੀ ਜਿਸਦਾ ਇੰਟਰਵਿਊ ਤਾਂ ਏਡਾ ਵਧੀਆ ਨਹੀਂ ਸੀ, ਪਰ ਜੋ ਵਿਦਿਆਰਥੀ ਦੇ ਤੌਰ ਤੇ ਸੁਖਬੀਰ ਤੋਂ ਸੀਨੀਅਰ ਸੀ। ਮੈਨੂੰ ਡਰ ਸੀ ਸੁਖਬੀਰ ਗਿਲਾ ਕਰੇਗਾ। ਉਸ ਨੇ ਗਿਲਾ ਤਾਂ ਕੀ ਕਰਨਾ ਸੀ ਸਗੋਂ ਵਿਸ਼ਵਾਸ ਪ੍ਰਗਟਾਇਆ ਤੇ ਕਿਹਾ, "ਮੈਂ ਜਾਣਦਾ ਹਾਂ ਜਦੋਂ ਮੇਰੀ ਵਾਰੀ ਆਵੇਗੀ, ਤੁਸੀਂ ਮੈਨੂੰ ਪਰੋਖੇ ਨਾ ਕਰ ਸਕੋਗੇ।"

ਆਖ਼ਰ ਸੁਖਬੀਰ ਗੁਲਾਟੀ ਦੀ ਵੀ ਵਾਰੀ ਆ ਗਈ ਤੇ ਉਹ ਯੂਨੀਵਰਸਿਟੀ ਵਿਚ ਲੈਕਚਰਾਰ ਚੁਣਿਆ ਗਿਆ। ਉਸੇ ਰਾਹੀਂ ਮੈਂ ਨਾਮਧਾਰੀ ਇਤਿਹਾਸ ਦੇ ਇਕ ਅਧਿਆਇ ਨਾਲ ਸੰਬੰਧਿਤ ਹੋਇਆ। ਇਕ ਦਿਨ ਉਹ ਸੰਤ ਸੁਖਦਰਸ਼ਨ ਸਿੰਘ ਨੂੰ ਮੇਰੇ ਘਰ ਲੈ ਕੇ ਆਇਆ। ਸਤਿਗੁਰਾਂ ਦਾ ਹੁਕਮ ਸੀ ਕਿ ਗਿਆਨੀ ਗਿਆਨ ਸਿੰਘ ਲਿਖਿਤ 'ਪੰਥ ਪ੍ਰਕਾਸ਼' ਦੇ ਉਸ ਅਧਿਆਇ ਦਾ ਅੰਗਰੇਜ਼ੀ ਰੂਪਾਂਤਰ ਤਿਆਰ ਕੀਤਾ ਜਾਏ, ਜਿਸ ਨੂੰ ਨਾਮਧਾਰੀ ਇਤਿਹਾਸ ਦੀ ਪਹਿਲੀ ਪ੍ਰਮਾਣਿਕ ਲਿਖਿਤ ਮੰਨਿਆ ਜਾ ਸਕਦਾ ਹੈ। ਮੈਂ ਮੰਨ ਤਾਂ ਗਿਆ, ਪਰ ਸਪਸ਼ਟ ਕਰ ਦਿਤਾ ਕਿ ਮੈਨੂੰ ਅਚਿੰਤੇ ਹੀ ਕਈ ਫਾਲਤੂ ਕੰਮ ਪਏ ਰਹਿੰਦੇ ਹਨ ਤੇ ਇਸ ਕੰਮ ਨੂੰ ਦੇਰ ਹੋ ਸਕਦੀ ਹੈ। ਇਸ ਕੰਮ ਨੂੰ ਸਹਿਜ ਤੌਰ ਇਕ ਮਹੀਨਾ ਲਗਣਾ ਚਾਹੀਦਾ ਸੀ, ਪਰ ਮੈਂ ਮੁਸ਼ਕਿਲ ਨਾਲ ਇਕ ਸਾਲ ਵਿਚ ਖਤਮ ਕਰ ਸਕਿਆ। ਇਹ ਕੰਮ ਕਰਦਿਆਂ ਮੈਨੂੰ ਬੜਾ ਅਨੰਦ ਆਇਆ। ਦੂਰ ਅਵਿੱਸ ਬੈਠੇ ਸਤਿਗੁਰੂ ਜਗਜੀਤ ਸਿੰਘ ਦਾ ਹੁਕਮ ਪਹੁੰਚਦਾ ਰਿਹਾ। ਮਹਾਰਾਜ ਬੀਰ ਸਿੰਘ ਨਾਲ ਸਲਾਹ-ਮਸ਼ਵਰੇ ਲਈ ਮੁਲਾਕਾਤ ਦੇ ਮੌਕੇ ਮਿਲਦੇ ਰਹੇ। ਦੋ ਤਿੰਨ ਵਾਰ ਮਹਾਰਾਜ ਬੀਰ ਸਿੰਘ ਨੇ ਮੇਰੀ ਕੁਟੀਆ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ। ਸੰਤ ਸੁਖਦਰਸ਼ਨ ਸਿੰਘ ਵੀ ਕਦੀ-ਕਦਾਈਂ ਦਰਸ਼ਨ ਦੇਂਦੇ ਰਹੇ। ਸੰਤ ਸੁਖਦਰਸ਼ਨ ਸਿੰਘ ਸੱਚਮੁਚ ਹੀ ਆਪਣੇ ਨਾਮ ਨੂੰ ਸਹੀ ਸਿਧ ਕਰਨ ਵਾਲੇ ਹਨ। ਉਹਨਾਂ ਦੇ ਦਰਸ਼ਨ ਕਰਕੇ ਸੁਖ ਹੀ ਮਿਲਦਾ ਹੈ। ਉਹ ਸੋਧੀ ਹਨ, ਖੂਹ ਦਾ ਪਾਣੀ ਪੀਣ ਵਾਲੇ ਤੇ ਆਪਣੇ ਹੱਥ ਦੀ ਪੱਕੀ ਰੋਟੀ ਖਾਣ ਵਾਲੇ। ਅਜ ਕਲ੍ਹ ਆਪਣੇ ਘਰ ਤੋਂ ਦੂਰ ਇਕੱਲੇ ਮਦਰਾਸ ਵਿਚ ਰਹਿੰਦੇ ਹਨ। ਮੈਂ ਕਦੇ ਕਦੇ ਹੈਰਾਨ ਹੁੰਦਾ ਹਾਂ ਕਿ ਉਹ ਇਸ ਰਹਿਤ ਦਾ ਨਿਰੰਤਰ ਪਾਲਣ ਕਿਵੇਂ ਕਰਦੇ ਹੋਣਗੇ? ਕਦੇ ਕਦੇ ਇਹ ਸਵਾਲ ਮੈਂ ਉਹਨਾਂ ਨੂੰ ਵੀ ਕੀਤਾ ਹੈ, ਪਰ ਉਹ ਆਪਣੀ ਖ਼ਾਮੋਸ਼ੀ ਮੁਸਕਰਾਹਟ ਨਾਲ ਟਾਲ ਜਾਂਦੇ ਰਹੇ ਹਨ। ਸੋਧ ਉਹਨਾਂ ਦੇ ਧਰਮ ਦਾ ਹਿੱਸਾ ਹੈ, ਇਹ ਸੰਜਮ ਹੈ ਜਿਸ ਤੋਂ ਉਹ ਸ਼ਕਤੀ ਪ੍ਰਾਪਤ ਕਰਦੇ ਹਨ। ਇਸ ਦਾ ਵੱਡੇ ਮਾਣ ਨਾਲ ਜ਼ਿਕਰ ਕਰਨਾ ਉਹਨਾਂ ਕਦੀ ਜ਼ਰੂਰੀ ਨਹੀਂ ਸਮਝਿਆ, ਮੇਰੇ ਪਾਸ ਉਹ ਜਦੋਂ ਵੀ ਆਏ ਮਹਾਰਾਜ ਬੀਰ ਸਿੰਘ ਜੀ ਦਾ ਕੋਈ ਸੁਨੇਹਾ ਲੈ ਕੇ ਆਏ, ਸੁਨੇਹੇ ਤੋਂ ਬਿਨਾਂ ਏਧਰ-ਓਧਰ ਦੀ ਗੱਲ ਉਹਨਾਂ ਕਦੇ ਨਹੀਂ ਕੀਤੀ। ਉਹਨਾਂ ਦਾ ਬੋਲ ਮੇਰੇ ਜੀਵਨ ਵਿਚ ਆਉਣ ਵਾਲੇ ਸਭਨਾਂ ਮਨੁਖਾਂ ਤੋਂ ਨੀਵਾਂ ਹੈ। ਬਹੁਤੀ ਵਾਰ ਉਹ ਸੂਖਮ ਜਿਹੀ ਮੁਸਕਰਾਹਟ ਨਾਲ ਬੋਲਦੇ ਹਨ। ਉਹਨਾਂ ਦੀ ਸ਼ਖ਼ਸੀਅਤ ਦੇ ਆਲੇ-ਦੁਆਲੇ ਸੰਤਾਂ ਦੀ

ਸਵੱਛਤਾ ਦਾ ਘੇਰਾ ਪ੍ਰਤੀਤ ਹੁੰਦਾ ਹੈ। ਅਜੇਹੇ ਜ਼ਬਤ ਵਿਚ ਬੱਝੇ ਮਨੁਖ ਨੂੰ ਮੈਂ ਕਈ ਵਾਰ ਮਨ ਹੀ ਮਨ ਨਮਸਕਾਰ ਕੀਤੀ ਹੈ।

ਮਹਾਰਾਜ ਬੀਰ ਸਿੰਘ ਅੰਗਰੇਜ਼ੀ ਅਨੁਵਾਦ ਵਿਚ ਮੇਰੀ ਮਦਦ ਕਰਦੇ ਰਹੇ। ਉਹਨਾਂ ਮੇਰਾ ਕੀਤਾ ਕੰਮ ਇਕ ਤੋਂ ਵਧੀਕ ਵਾਰ ਵੇਖਿਆ ਅਤੇ ਸੋਧਣ ਲਈ ਕੀਮਤੀ ਸੁਝਾਓ ਦਿਤੇ। 'ਕੀਮਤੀ' ਸ਼ਬਦ ਦੀ ਵਰਤੋਂ ਮੈਂ ਅਖਾਉਤੀ ਨਿਮਰਤਾ ਵਜੋਂ ਨਹੀਂ ਕਰ ਰਿਹਾ, ਸੁਝਾਓ ਸੱਚਮੁਚ ਹੀ ਕੀਮਤੀ ਸਨ। ਉਹਨਾਂ ਅਨੁਵਾਦ ਦੀ ਗੁਣਤੀ (Quality) ਸੁਧਾਰਨ ਵਿਚ ਮਦਦ ਕੀਤੀ। ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਕੁਝ ਹੋਰ ਲਿਖਤਾਂ ਵੱਲ ਵੀ ਮੇਰਾ ਧਿਆਨ ਦਿਵਾਇਆ ਅਤੇ ਮੇਰੇ ਗਿਆਨ ਦੀਆਂ ਹੱਦਾਂ ਨੂੰ ਵਿਸਤਾਰਿਆ।

'ਪੰਥ ਪ੍ਰਕਾਸ਼' ਦਾ ਅੰਗਰੇਜ਼ੀ ਰੂਪਾਂਤਰ ਛਪ ਗਿਆ ਤਾਂ ਮੈਂ ਮਹਾਰਾਜ ਜੀ ਨੂੰ ਸਰਲ ਜਿਹਾ ਸੁਝਾਓ ਦਿਤਾ ਕਿ ਇਸ ਪੁਸਤਕ ਦਾ ਵਿਮੋਚਨ ਹੋਣਾ ਚਾਹੀਦਾ। ਮਹਾਰਾਜ ਨੇ ਮੇਰੇ ਸੁਝਾਓ ਨੂੰ ਵਿਸ਼ੇਸ਼ ਆਦਰ ਦਿਤਾ ਤੇ ਇਸ ਕੰਮ ਵਾਸਤੇ ਚੰਡੀਗੜ੍ਹ ਵਿਚ ਵਿਸ਼ੇਸ਼ ਦੀਵਾਨ ਕਰਾਇਆ। ਸਤਿਗੁਰੂ ਜਗਜੀਤ ਸਿੰਘ ਉਹਨੀਂ ਦਿਨੀਂ ਭੈਣੀ ਸਾਹਿਬ ਨਿਵਾਸ ਰੱਖਦੇ ਸਨ ਤੇ ਭੈਣੀ ਸਾਹਿਬ ਤੋਂ ਬਾਹਰ ਇਸ ਹੱਦ ਤਕ ਨਹੀਂ ਸਨ ਜਾਂਦੇ ਕਿ ਉਹਨਾਂ ਦੀ ਮਿਥੀ ਹੋਈ ਮਰਯਾਦਾ ਵਿਚ ਖ਼ਲਲ ਪਵੇ। ਪੁਸਤਕ ਦੇ ਵਿਮੋਚਨ ਵਿਚ ਹਿੱਸਾ ਲੈਣ ਲਈ ਉਹ ਆਪ ਚੰਡੀਗੜ੍ਹ ਆਏ। ਬਹੁਤ ਵੱਡਾ ਸਮਾਰੋਹ ਸੀ। ਕੋਈ ਪੰਜ ਕੁ ਹਜ਼ਾਰ ਦੀ ਸੰਗਤ ਜੁੜੀ ਹੋਈ ਸੀ। ਇਸ ਦੀਵਾਨ ਵਿਚ ਸਤਿਗੁਰੂ ਨੇ ਮੈਨੂੰ ਆਪਣੇ ਹੱਥੀਂ ਸਿਰੋਪਾ ਬਖਸ਼ਿਆ। ਸਿਰੋਪੇ ਵਿਚ ਕੁਝ ਮਾਇਆ ਵੀ ਸ਼ਾਮਲ ਸੀ, ਜਿਸ ਦਾ ਐਲਾਨ ਕਰਨ ਦੀ ਜ਼ਰੂਰਤ ਇਸ ਦੈਵੀ ਪ੍ਰਭਾਵ ਵਾਲੀ ਸ਼ਖ਼ਸੀਅਤ ਨੇ ਜ਼ਰੂਰੀ ਨਹੀਂ ਸਮਝੀ। ਪ੍ਰਮਾਤਮਾ ਦੀ ਮੇਰੇ ਲੇਖਕ ਰੂਪ ਉਪਰ ਬੜੀ ਕਿਰਪਾ ਰਹੀ ਹੈ। ਮੈਨੂੰ ਸਨਮਾਨ ਤਾਂ ਅਨੇਕ ਮਿਲੇ ਹਨ, ਪਰ ਚੰਡੀਗੜ੍ਹ ਵਿਚ ਏਡੇ ਵੱਡੇ ਦੀਵਾਨ ਵਿਚ ਉਹ ਵਿਸ਼ੇਸ਼ ਸਨਮਾਨ ਅਦੁੱਤੀ ਪ੍ਰਭਾਵ ਵਾਲਾ ਸੀ। ਉਸ ਦੀ ਯਾਦ ਅੱਜ ਦਿਨ ਤਕ ਮੇਰੇ ਮਨ ਵਿਚ ਬਣੀ ਹੋਈ ਹੈ।

ਸਤਿਗੁਰਾਂ ਨਾਲ ਕੁਝ ਦਿਨ ਨੇੜ ਵਿਚ ਰਹਿਣ ਦਾ ਮੌਕਾ ੧੯੮੯ ਵਿਚ ਮਿਲਿਆ। ਬਰਮਿੰਘਮ ਵਿਚ ਨਾਮਧਾਰੀ ਹੋਲਾ-ਮਹੱਲਾ ਹੋ ਰਿਹਾ ਸੀ ਜਿਸ ਵਿਚ ਸ਼ਾਮਿਲ ਹੋਣ ਲਈ ਮੈਨੂੰ ਵਿਸ਼ੇਸ਼ ਤੌਰ ਤੇ ਸੱਦਾ ਮਿਲਿਆ ਸੀ। ਨਿਰਾ ਸੱਦਾ ਹੀ ਨਹੀਂ ਏਥੇ ਪਹੁੰਚਣ ਦਾ ਸਾਰਾ ਖਰਚ ਅਤੇ ਇੰਤਜ਼ਾਮ ਵੀ ਨਾਮਧਾਰੀ ਦਰਬਾਰ ਵਲੋਂ ਹੀ ਹੋਇਆ ਸੀ। ਇਥੇ ਹੀ ਮੈਨੂੰ ਸੰਤ ਹਰਜਿੰਦਰ ਸਿੰਘ ਕੰਵਲਵਾਲ ਨੂੰ ਮਿਲਣ ਦਾ ਮੌਕਾ ਮਿਲਿਆ। ਇਸ ਹੋਲੇ ਮਹੱਲੇ ਦਾ ਅਨੁਭਵ ਮੇਰੇ ਜੀਵਨ ਦਾ ਕੀਮਤੀ ਸਰਮਾਇਆ ਹੈ। ਦੋ ਹਫ਼ਤੇ ਮੈਂ ਗੁਰਬਾਣੀ ਦੇ ਰਾਗਬੱਧ ਕੀਰਤਨ ਦੇ ਵਾਤਾਵਰਨ ਵਿਚ ਬਿਤਾਏ। ਮੇਰਾ ਸ਼ਾਗਿਰਦ ਸੁਖਬੀਰ ਸਿੰਘ ਗੁਲਾਟੀ ਚੌਵੀ ਘੰਟੇ ਮੇਰੇ ਸੰਗ-ਸਾਥ ਸੀ। ਸਵੇਰੇ ਉਠ ਕੇ ਸਕੇਸ਼ੀ ਇਸ਼ਨਾਨ ਅਤੇ ਮਾਲਾ ਫੇਰਦੇ ਹੋਏ ਮੈਂ ਉਹਨਾਂ ਨੂੰ ਹਰ ਰੋਜ਼ ਵੇਖਦਾ ਸਾਂ। ਉਹਦੀ ਰਹਿਤ-ਬਹਿਤ ਦਾ ਕੁਝ ਅਸਰ ਮੇਰੇ ਤੇ ਵੀ ਪੈਂਦਾ। ਮੈਂ ਕਦੇ ਕਦੇ ਨਾਮਧਾਰੀ ਜੀਵਨ-ਦਰਸ਼ਨ ਬਾਰੇ ਪੁਛ-ਗਿਛ ਕਰਦਾ ਤਾਂ ਉਹ ਸੰਖੇਪ ਜਿਹਾ ਉੱਤਰ ਦੇਂਦਾ, ਆਪਣੀ ਵਲੋਂ ਪਹਿਲ ਕਦੇ ਨਾ ਕਰਦਾ। ਬੜਾ ਹੀ ਜ਼ਬਤ ਵਿਚ ਬੱਝਾ ਹੋਇਆ ਜੀਵਨ ਸੀ। ਇਸ ਹੋਲੇ ਮਹੱਲੇ ਤੇ ਮੈਂ ਪੰਡਿਤ ਗੋਪਾਲ ਸਿੰਘ ਦਾ ਕੀਰਤਨ ਦਰਬਾਰ ਵੀ ਸੁਣਿਆ। ਸਤਿਗੁਰਾਂ ਦੀ ਹਾਜ਼ਰੀ ਵਿਚ ਕਲਾਸੀਕਲ ਰਾਗਾਂ ਵਿਚ ਬੱਝਾ ਕੀਰਤਨ ਵੀ। ਸੁਬ੍ਹਾ ਸਵੇਰੇ ਅਦੁੱਤੀ ਖਾਮੋਸ਼ੀ ਵਿਚ ਸਿਮਰਨ ਦਾ ਦ੍ਰਿਸ਼ ਵੀ ਮੈਂ ਵੇਖਿਆ। ਮੇਰੇ ਉਪਰ ਪੱਕਾ ਪ੍ਰਭਾਵ ਇਹੋ ਪਿਆ ਕਿ ਨਾਮਧਾਰੀ ਜੀਵਨ-ਜਾਚ ਜਾਂ ਸੰਗੀਤ ਰਾਹੀਂ ਬੋਲਦੀ ਹੈ ਜਾਂ ਖਾਮੋਸ਼ੀ ਰਾਹੀਂ। ਇਹ ਵੀਰ ਜ਼ਬਤ ਪਾਲਦੇ ਹਨ, ਉਸ ਬਾਰੇ ਸ਼ੋਰ ਨਹੀਂ ਕਰਦੇ। ਸਤਿਗੁਰਾਂ ਨੂੰ ਉਪਦੇਸ਼ ਕਰਦੇ ਮੈਂ ਕਦੇ ਨਹੀਂ ਵੇਖਿਆ।

ਭਾਰਤੀ ਸੰਗੀਤ ਪ੍ਰਤੀ ਨਾਮਧਾਰੀ ਵੀਰਾਂ ਦੀ ਵਿਸ਼ੇਸ਼ ਦਿਲਚਸਪੀ ਹੈ ਦਿੱਲੀ ਵਿਚ ਸਤਿਗੁਰਾਂ ਦੀ ਸਰਪਰਸਤੀ ਹੇਠ ਜੋ ਸੰਗੀਤ ਦਰਬਾਰ ਹੋਏ, ਉਹਨਾਂ 'ਚੋਂ ਕੁਝ ਇਕ ਵਿਚ ਸ਼ਾਮਲ ਹੋਣ ਦਾ ਮੌਕਾ ਵੀ ਮੈਨੂੰ ਵਿਸ਼ੇਸ਼ ਤੌਰ ਤੇ ਮਿਲਿਆ। ਇਹਨਾਂ ਵਿਚ ਭਾਰਤ ਦੇ ਚੋਟੀ ਦੇ ਗਾਇਕ ਅਤੇ ਵਜੰਤਰੀ ਸ਼ਾਮਲ ਹੋਏ ਤੇ ਸਤਿਗੁਰੂ ਆਪ ਇਹਨਾਂ ਵਿਚ ਨਿਰੰਤਰ ਬਿਰਾਜਮਾਨ ਰਹੇ। ਖ਼ੁਦ ਮਹਾਰਾਜ ਬੀਰ ਸਿੰਘ ਨੇ ਇਹਨਾਂ ਸੰਗੀਤ-ਦਰਬਾਰਾਂ ਵਿਚ ਸੰਗੀਤਕਾਰ ਦੇ ਰੂਪ ਵਿਚ ਹਿੱਸਾ ਲਿਆ। ਇਕ ਵਾਰ ਮਹਾਰਾਜ ਬੀਰ ਸਿੰਘ ਸਾਡੇ ਇਲਾਕੇ, ਮਾਨਸਰੋਵਰ ਗਾਰਡਨ, ਦੇ ਇਕ ਪਰਿਵਾਰ ਦੇ ਘਰ ਆਏ ਤੇ

ਉਥੇ ਡੇਢ ਦੋ ਘੰਟੇ ਤਕ ਸਿਤਾਰ-ਵਾਦਨ ਕਰਦੇ ਰਹੇ । ਜ਼ਾਹਰ ਹੈ ਉਹਨਾਂ ਨੂੰ ਸੰਗੀਤ ਦੀ ਸਿਖਿਆ ਬਚਪਨ ਵਿਚ ਹੀ ਮਿਲੀ ਸੀ । ਖ਼ੁਦ ਸਤਿਗੁਰੂ ਜਗਜੀਤ ਸਿੰਘ ਨੂੰ ਗੁਰਬਾਣੀ-ਕੀਰਤਨ ਵਿਚ ਸ਼ਾਮਿਲ ਹੁੰਦਿਆਂ, ਉਸ ਦੀ ਅਗਵਾਈ ਕਰਦਿਆਂ, ਕਠਿਨ ਤਾਨਾ ਲੈਂਦਿਆਂ ਮੈਂ ਆਪ ਵੇਖਿਆ ਹੈ । ਮੇਰੇ ਮਨ ਵਿਚ ਕਿਤੇ ਇਹ ਵਿਸ਼ਵਾਸ ਸੱਚ ਬਣ ਕੇ ਬੈਠਾ ਹੋਇਆ ਹੈ ਕਿ ਸੰਗੀਤ ਰੱਬ ਦੀ ਆਵਾਜ਼ ਹੈ । ਜਦੋਂ ਕੋਈ ਸਾਜ਼ ਵੱਜਦਾ ਹੈ, ਤਾਂ ਉਸ ਵਿਚ ਮਨੁਖ ਬੋਲੀ ਵਰਗੇ ਸ਼ਬਦ ਅਤੇ ਅਰਥ ਨਹੀਂ ਹੁੰਦੇ । ਉਹ ਸ਼ਬਦ-ਪਾਰ, ਅਰਥ-ਪਾਰ ਨਾਦ ਮੈਨੂੰ ਰੱਬ ਦੀ ਆਵਾਜ਼ ਪ੍ਰਤੀਤ ਹੁੰਦਾ ਰਿਹਾ ਹੈ । ਇਹ ਨਾਦ ਕਦੀ ਬੇਸੁਰ ਜਾਂ ਬੇਤਾਲ ਭਾਵੇਂ ਹੋ ਜਾਵੇ, ਇਸ ਰਾਹੀਂ ਝੂਠ ਹਰਗਿਜ਼ ਨਹੀਂ ਬੋਲਿਆ ਜਾ ਸਕਦਾ । ਨਾਮਧਾਰੀਆਂ ਦਾ ਸੰਗੀਤ-ਪਿਆਰ ਮੈਨੂੰ ਉਹਨਾਂ ਦੇ ਰੱਬ-ਪਿਆਰ ਦਾ ਹੀ ਰੂਪ ਪ੍ਰਤੀਤ ਹੁੰਦਾ ਰਿਹਾ ਹੈ ।

—ਇਸ ਵੇਲੇ ਦੂਰ-ਨੇੜੇ ਕਈ ਨਾਮਧਾਰੀਆਂ ਨਾਲ ਮੇਰੀ ਵਾਕਫ਼ੀ ਹੈ, ਪਰ ਜਿਸ ਨਾਲ ਮੇਰਾ ਅਪਣੱਤ ਵਾਲਾ ਰਿਸ਼ਤਾ ਹੈ, ਉਹ ਹੈ ਤਾਰਾ ਸਿੰਘ ਅਣਜਾਣ । ਉਹ ਦਿੱਲੀ ਵਿਚ ਪੰਜਾਬੀ ਅਧਿਆਪਕਾਂ ਦਾ ਆਗੂ ਹੈ । ਪੰਜਾਬੀ ਭਾਸ਼ਾ, ਪੰਜਾਬੀ ਸਭਿਆਚਾਰ ਅਤੇ ਪੰਜਾਬੀ ਅਧਿਆਪਨ ਨਾਲ ਉਹਦਾ ਅਤਿ ਦਾ ਪਿਆਰ ਹੈ । ਇਸ ਖੇਤਰ ਵਿਚ ਉਹਦਾ ਰੋਲ ਐਕਟੀਵਿਸਟ ਵਾਲਾ ਹੈ । ਕਦੀ ਕਦੀ ਉਹ ਮੈਨੂੰ ਆਪਣੇ ਕੰਮ ਵਿਚ ਸ਼ਾਮਿਲ ਕਰ ਲੈਂਦਾ ਹੈ । ਪੰਜਾਬੀ ਅਧਿਆਪਕਾਂ ਲਈ ਗੋਸ਼ਟੀਆਂ ਜਾਂ ਰੀਫ੍ਰੈਸ਼ਰ ਕੋਰਸ ਕਰਾਉਣ ਦਾ ਉਹਨੂੰ ਸ਼ੌਕ ਹੈ । ਮੈਂ ਜਾਣਦਾ ਹਾਂ ਕਿ ਉਹ ਕੋਈ ਵੀ ਗੋਸ਼ਟੀ ਕਰੇ, ਉਸ ਵਿਚ ਸ਼ਾਮਲ ਹੋਣ ਲਈ ਮੈਨੂੰ ਸੱਦਾ ਜ਼ਰੂਰ ਦੇਂਦਾ ਹੈ ਤੇ ਉਹਨਾਂ ਵਿਚ ਸ਼ਾਮਲ ਹੋਣਾ ਮੇਰਾ ਸਹਿਜ ਧਰਮ ਹੈ । ਪੰਜਾਬੀ ਵਿਦਿਆਰਥੀਆਂ ਲਈ ਅਸਾਂ ਦੋਹਾਂ ਨੇ ਰਲਕੇ ਇਕ ਪਾਠ ਪੁਸਤਕ ਵੀ ਤਿਆਰ ਕੀਤੀ । ਤਾਰਾ ਸਿੰਘ ਸੋਧੀ ਤਾਂ ਨਹੀਂ, ਪਰ ਕਿਸੇ ਘਰ ਕੁਝ ਵੀ ਛਕਣ ਤੋਂ ਗੁਰੇਜ਼ ਕਰਦਾ ਹੈ । ਚਾਹ ਤਾਂ ਬਿਲਕੁਲ ਨਹੀਂ ਪੀਂਦਾ । ਸੰਜਮ ਵਿਚ ਰਹਿਣਾ, ਆਪਣੇ ਆਪ ਉਪਰ ਪੂਰਨ ਵਸੀਕਾਰ ਰਖਣਾ ਉਸ ਦੀ ਰਹਿਣੀ-ਬਹਿਣੀ ਦਾ ਉੱਘਾ ਲਛਣ ਹੈ । ਇਹੋ ਜਿਹੇ ਬੰਦਿਆਂ ਦੇ ਸੰਗ-ਸਾਥ ਵਿਚ ਰਹਿੰਦਿਆਂ ਮੈਨੂੰ ਸਵੈ-ਸੰਤੁਲਨ ਵਿਚ ਬੜੀ ਮੱਦਦ ਮਿਲਦੀ ਹੈ । ਇਹਨਾਂ ਪ੍ਰਤੀ ਖ਼ਾਮੋਸ਼ ਕ੍ਰਿਤਗਤਾ ਦਾ ਅਹਿਸਾਸ ਮੇਰੇ ਅੰਦਰ ਹਮੇਸ਼ਾਂ ਬਣਿਆ ਰਹਿੰਦਾ ਹੈ ।

)<(

# ਇਕ ਖ਼ਤ ਅਮਰ ਭਾਰਤੀ ਦੇ ਨਾਂ

ਆਦਰਯੋਗ ਭਾਰਤੀ ਜੀ, ਫ਼ਤਿਹ !

ਤੁਸੀਂ ਜਾਣਦੇ ਹੀ ਹੋ, ਮੈਂ ਤੁਹਾਡੀ ਵਿਦਵਤਾ ਦਾ ਬਹੁਤ ਪਹਿਲਾਂ ਤੋਂ, ਹੋਰ ਅਨੇਕਾਂ ਪਾਠਕਾਂ ਵਾਂਗ, ਕਾਇਲ ਹਾਂ । ਪਰ 'ਵਰਿਆਮ' (ਅਪ੍ਰੈਲ ੯੭) ਵਿਚ ਦਸਮ ਗਰੰਥ ਬਾਰੇ ਤੁਹਾਡਾ ਲੇਖ ਪੜ੍ਹਕੇ ਆਨੰਦ ਆ ਗਿਆ । ਵਖ ਵਖ ਪ੍ਰਤੀਕੀ ਸ਼ਬਦਾਂ ਨੂੰ ਤੁਸੀਂ ਜਿਵੇਂ ਅਰਥਾਇਆ ਹੈ, ਜੀਵਨ ਦੇ ਤੇ ਇਤਿਹਾਸ ਦੇ ਯਥਾਰਥ ਨਾਲ ਜੋੜਿਆ ਹੈ, ਉਹ ਧੰਨ ਹੈ । ਮੈਂ ਤਥਾ-ਕਥਿਤ ਵਿਦਵਾਨ ਆਲੋਚਕਾਂ ਦੇ ਅਜਿਹੇ ਆਲੋਚਨਾਤਮਕ ਲੇਖ ਪੜ੍ਹਦਾ ਨਹੀਂ ਹੁੰਦਾ ; ਕਿਉਂਕਿ ਉਨ੍ਹਾਂ ਨੂੰ ਪੜ੍ਹਕੇ ਦਿਮਾਗ਼ ਨੂੰ ਘੁਮੇਰ ਚੜ੍ਹਨ ਲਗਦੀ ਹੈ ਅਤੇ ਚਿੱਤ ਘਿਰਨ ਲਗਦਾ ਹੈ । ਕੋਈ ਨਵੀਂ ਗੱਲ ਸਮਝ ਆਉਣ ਦੀ ਥਾਂ ਪੁਰਾਣੀਆਂ ਭੁੱਲ ਜਾਂਦੀਆਂ ਹਨ । ਪਰ ਤੁਹਾਡਾ ਲੇਖ ਚਾਨਣ ਕਰ ਜਾਂਦਾ ਹੈ । ਵਧਾਈ !

'ਨਾਗਮਣੀ' ਦਾ ਮੈਂ ਬਾਕਾਇਦਾ ਪਾਠਕ ਨਹੀਂ, ਕਿਸੇ ਮਿੱਤਰ ਕੋਲ ਪਈ ਪੜ੍ਹੀ । ਤੁਹਾਡਾ ਲੇਖ 'ਦਸ ਕਦਮ' ਅਚੰਭਿਤ ਕਰ ਗਿਆ । ਮੈਨੂੰ ਇਹ ਤਾਂ ਪਤਾ ਸੀ ਕਿ ਗੀਤਾ ਬਾਲੀ ਮੂਲ ਰੂਪ ਵਿਚ ਹਰਿਕੀਰਤਨ ਕੌਰ ਸੀ, ਪਰ ਬੜੀ ਹੈਰਾਨੀ ਹੋਈ ਕਿ ਉਹ ਸੁਪ੍ਰਸਿਧ ਪੰਡਿਤ ਕਰਤਾਰ ਸਿੰਘ ਦੀ ਪੁੱਤਰੀ ਸੀ ! ਤੁਹਾਡਾ ਲੇਖ ਪੜ੍ਹਕੇ ਇਕ ਘਾਟ ਰੜਕੀ— ਤੁਹਾਨੂੰ ਕੁਝ ਵਾਕ ਉਹਦੀ ਭੈਣ ਅਤੇ ਭਰਾ ਦੇ ਭਵਿਖੀ ਜੀਵਨ ਬਾਰੇ ਜ਼ਰੂਰ ਲਿਖਣੇ ਚਾਹੀਦੇ ਸਨ । ਕਹਿੰਦੇ ਹਨ, ਹੁਣ ਵਾਲੀ ਯੋਗਿਤਾ ਬਾਲੀ ਉਹਦੇ ਭਰਾ ਦੀ ਬੇਟੀ ਹੈ । ਕੀ ਤੁਹਾਨੂੰ ਉਹਦੇ ਭਰਾ-ਭੈਣ ਦੇ ਅਗਲੇਰੇ ਜੀਵਨ ਬਾਰੇ ਜਾਣਕਾਰੀ ਹੈ ? ਜੇ ਹੈ, ਇਹ ਪਾਠਕ ਲਈ ਦਿਲਚਸਪ ਰਹਿੰਦੀ ।

ਗੀਤਾ ਬਾਲੀ ਬੜੀ ਪਿਆਰੀ ਅਭਿਨੇਤਰੀ ਸੀ । ਉਹਦੀ ਕਲਾ ਨੂੰ ਮੇਰੇ ਸਮੇਤ, ਮੇਰੀ ਪੀੜ੍ਹੀ ਦੇ ਲੱਖਾਂ ਲੋਕ 'ਪਿਆਰ' ਕਰਦੇ ਸਨ । ਪਰ ਤੁਸੀਂ ਸੱਚਮੁੱਚ ਉਹਦੇ ਨੇੜੇ ਰਹੇ...... ਵਡਭਾਗੇ ਹੋ ਭਾਰਤੀ ਜੀ ਤੁਸੀਂ !

ਤੁਹਾਡੇ ਕਿਹੜੇ ਕਿਹੜੇ ਵਡਭਾਗ ਦੀ ਗੱਲ ਕਰੀਏ ! ਵਾਹਿਗੁਰੂ ਨੇ ਤੁਹਾਨੂੰ ਸੁਭਾਗ ਹੀ ਸੁਭਾਗ ਦਿਤੇ ਹਨ ।

ਆਦਰ ਨਾਲ

ਤੁਹਾਡਾ,

੪-੫-੯੭ ਗੁਰਬਚਨ ਸਿੰਘ ਭੁੱਲਰ

## "ਕੁਸ਼ਤੀ ਦਾ ਧਰੂ-ਤਾਰਾ ਕਰਤਾਰ ਸਿੰਘ"—ਇਕ ਪਰੀਚੈ

ਪੰਜਾਬੀ ਸਾਹਿਤ ਵਿਚ ਖੇਡ ਸਾਹਿਤ ਦੀ ਵੈਸੇ ਹੀ ਘਾਟ ਹੈ। ਖੇਡਾਂ ਬਾਰੇ, ਖੇਡ ਮੈਦਾਨਾਂ ਬਾਰੇ, ਖਿਡਾਰੀਆਂ ਬਾਰੇ ਅਤੇ ਖੇਡ ਸੰਸਥਾਵਾਂ ਬਾਰੇ ਜਿੰਨਾ ਕੁਝ ਲਿਖਿਆ ਮਿਲਿਆ ਹੈ, ਉਹ ਖਿਡਾਰੀਆਂ ਦੇ ਟਾਕਰੇ ਵਿਚ ਬਹੁਤ ਹੀ ਘੱਟ ਅਤੇ ਨਿਗੂਣਾ ਜਿਹਾ ਹੈ।ਪੰਜਾਬ ਨੇ ਖੇਡਾਂ ਦੇ ਹਰ ਖੇਤਰ ਵਿਚ ਉੱਘੀਆਂ ਮੱਲਾਂ ਮਾਰੀਆਂ ਹਨ। ਕੌਮੀ ਅਤੇ ਕੌਮਾਂਤਰੀ ਪੱਧਰ ਦੇ ਅਨੇਕਾਂ ਮੁਕਾਬਲੇ ਜਿੱਤੇ ਹਨ ਅਤੇ ਸੰਸਾਰ ਵਿਚ ਪੰਜਾਬ ਦਾ ਨਾਂ ਰੌਸ਼ਨ ਕੀਤਾ ਹੈ। ਪਰ ਇਹ ਗੱਲ ਬਾਰ ਬਾਰ ਕਹਿਣੀ ਬਣਦੀ ਹੈ ਕਿ ਉਨ੍ਹਾਂ ਸੂਰਮਿਆਂ ਦਾ ਜ਼ਿਕਰ ਬਹੁਤ ਹੀ ਘੱਟ ਆਇਆ ਹੈ। ਜੰਗਾਂ ਅਤੇ ਯੁਧਾਂ ਦੇ ਨਾਇਕ ਤਾਂ ਸਾਹਿਤ ਦਾ ਸ਼ਿੰਗਾਰ ਬਣਦੇ ਰਹੇ ਹਨ ਜਾਂ ਫਿਰ ਪਿਆਰ ਦੀ ਦੁਨੀਆਂ ਦੇ ਵਾਸੀ ਆਮ ਕਰਕੇ ਹੀ ਸਾਹਿਤ ਰਚਨਾ ਦਾ ਵਿਸ਼ਾ ਹੁੰਦੇ ਸਨ। ਹਾਂ, ਅਜੋਕੇ ਸਮੇਂ ਵਿਚ ਬਲਬੀਰ ਸਿੰਘ ਕੰਵਲ, ਸਰਵਣ ਸਿੰਘ, ਗੁਰਭਜਨ ਗਿੱਲ ਆਦਿ ਕੁਝ ਇਕ ਲੇਖਕਾਂ ਨੇ ਇਸ ਖੇਤਰ ਵਿਚ ਜ਼ਿਕਰਯੋਗ ਹਿੱਸਾ ਪਾਇਆ ਹੈ। ਤ੍ਰਿਲੋਚਨ ਸਿੰਘ ਨੇ ਵੀ ਆਪਣੀ ਸਮਰੱਥਾ ਅਨੁਸਾਰ ਇਸ ਖੇਤਰ ਦੀ ਗੱਲ ਕੀਤੀ ਹੈ। ਪਰ ਕਿਸੇ ਚੰਗੇ ਅਤੇ ਸਥਾਪਿਤ ਪੰਜਾਬੀ ਲੇਖਕ ਨੇ ਇਸ ਖੇਤਰ ਵਿਚ ਬਹੁਤਾ ਧਿਆਨ ਨਹੀਂ ਦਿੱਤਾ। ਇਹੀ ਕੁਝ ਇਕ ਨਾਂ ਮੁੜਘੁੜ ਕੇ ਸਾਹਮਣੇ ਆਉਂਦੇ ਹਨ। ਇਕ ਸਥਾਪਤ ਕਹਾਣੀਕਾਰ ਵਲੋਂ ਇਸ ਤਰ੍ਹਾਂ ਦਾ ਯੋਗਦਾਨ ਵਿਲੱਖਣ ਵੀ ਹੈ ਅਤੇ ਮਹੱਤਵ ਪੂਰਣ ਵੀ।

ਵਰਿਆਮ ਸਿੰਘ ਸੰਧੂ ਸਾਹਿਤ ਖੇਤਰ ਦਾ ਜਾਣਿਆ ਪਛਾਣਿਆ ਹਸਤਾਖਰ ਹੈ ਅਤੇ ਉਸੇ ਹੀ ਪਿੰਡ ਦਾ ਜੰਮਪਲ ਨਾਮੀ ਪਹਿਲਵਾਨ ਕਰਤਾਰ ਸਿੰਘ ਕੁਸ਼ਤੀ ਖੇਤਰ ਦਾ ਜਾਣਿਆ ਪਛਾਣਿਆ ਚਿਹਰਾ ਹੈ। ਇਸ ਚਿਹਰੇ ਨੂੰ ਬੜੇ ਹੀ ਸੁਚੱਜੇ, ਸੋਹਣੇ ਅਤੇ ਢੁੱਕਵੇਂ ਢੰਗ ਨਾਲ ਸਾਹਿਤਕ ਵਿਧਾ ਵਿਚ ਪੇਸ਼ ਕਰਨ ਵਾਲੀ ਇਹ ਪੁਸਤਕ ਸ਼ਾਇਦ ਇਸ ਤਰ੍ਹਾਂ ਦੀ ਪਹਿਲੀ ਹੀ ਪੁਸਤਕ ਹੈ। ਭਲਵਾਨ ਦਾਰਾ ਸਿੰਘ ਦੀ ਜੱਟ ਜੀਵਨੀ ਅਤੇ ਮਿਲਖਾ ਸਿੰਘ ਦੀ ਜੀਵਨੀ ਪਾਠਕਾਂ ਤਕ ਪੁਜ ਚੁਕੀਆਂ ਹਨ ਅਤੇ 'ਭਾਰਤ ਦੇ ਪਹਿਲਵਾਨ'ਨ' ਦੀ ਪਹਿਲਵਾਨਾਂ ਤੇ ਲਿਖੀ ਪੁਸਤਕ ਦਾ ਨਜ਼ਾਰਾ ਵੀ ਪਾਠਕਾਂ ਦੇ ਰੂਬਰੂ ਹੋ ਚੁਕਾ ਹੈ, ਪਰ ਕਿਸੇ ਗਰਾਈਂ ਵਲੋਂ ਪੇਂਡੂ ਮੁਹਾਵਰੇ ਵਿਚ ਲਿਖੀ ਆਪਣੇ ਹੀ ਗਰਾਈਂ ਬਾਰੇ ਇਹ ਪੁਸਤਕ ਇਕ ਵਚਿੱਤਰ ਭਾਂਤ ਦੀ ਹੈ। ਮਾਝੇ ਦਾ ਜੱਟ ਆਪਣੇ ਪੁੱਤਰ ਨੂੰ ਭਲਵਾਨ, ਅਫਸਰ ਜਾਂ ਬਦਮਾਸ਼—ਤਿੰਨਾਂ ਵਿਚੋਂ ਕੋਈ ਇਕ ਬਨਾਉਣਾ ਚਾਹੁੰਦਾ ਹੈ। ਇਹ ਉਸਦੀ ਸਦੀਵੀ ਖਾਹਸ਼ ਹੈ ਅਤੇ ਅੱਜ ਵੀ ਉਵੇਂ ਦੀ ਉਵੇਂ ਕਾਇਮ ਹੈ। ਇਸ ਕਰਕੇ ਭਲਵਾਨ ਨੂੰ ਭਲਵਾਨ ਬਣਦਾ ਵੇਖਣ ਵਿਚ ਸਾਰਾ ਟੱਬਰ, ਸਾਰਾ ਪਿੰਡ ਅਤੇ ਫਿਰ ਸਾਰਾ ਪੰਜਾਬ ਅੱਡੀਆਂ ਚੁਕ ਕੇ ਜ਼ੋਰ ਲਾਉਂਦਾ ਹੈ। ਅੰਤ ਗੱਲ ਦੇਸ਼ ਦੇ ਪ੍ਰਧਾਨ ਮੰਤਰੀ ਉਤੇ ਆ ਕੇ ਮੁੱਕਦੀ ਹੈ ਕਿ ਉਹ ਵੀ ਅਜਿਹੇ ਭਲਵਾਨ ਦੀ ਜਿੱਤ ਲਈ ਕਾਮਨਾ ਕਰਦਾ ਹੈ। ਪਿੰਡ ਦਾ ਮਾਹੌਲ, ਘਰ ਅਤੇ ਪ੍ਰੀਵਾਰ ਦਾ ਰਹਿਣ-ਸਹਿਣ, ਪੇਂਡੂ ਸਕੂਲ ਅਤੇ ਉਥੋਂ ਦਾ ਵਾਤਾਵਰਣ ਅਤੇ ਫਿਰ ਇਸ ਸਾਰੇ ਕੁਝ ਦੇ ਹੁੰਦਿਆਂ ਕਰਤਾਰ ਦਾ ਇੰਨਾ ਵੱਡਾ ਭਲਵਾਨ ਬਣਨਾ ਇਕ ਮਹੱਤਵਪੂਰਨ ਗੱਲ ਹੈ। ਇਸ ਦੇ ਨਾਲ ਹੀ ਮਹੱਤਵ-ਪੂਰਨ ਗੱਲ ਉਸ ਦੀ ਜੀਵਨੀ ਦੇ ਨਿੱਕੇ ਨਿੱਕੇ ਪਲਾਂ ਨੂੰ ਫੜਨਾ ਅਤੇ ਰੌਚਕ, ਯਥਾਰਥ ਭਰਪੂਰ ਅਤੇ ਢੁਕਵੇਂ ਢੰਗ ਨਾਲ ਪੇਸ਼ ਕਰਨਾ ਇਸ ਪੁਸਤਕ ਦੀ ਖੂਬੀ ਹੈ। ਬਚਪਨ ਦੀਆਂ ਇੱਜ਼ਤਾਂ, ਸਕੂਲ ਨਾ ਜਾਣ ਦੀ ਜ਼ਿੱਦ, ਘਰਦਿਆਂ ਦੀਆਂ ਮਜਬੂਰੀਆਂ ਅਤੇ ਪੇਂਡੂ ਸਭਿਅਤਾ ਦਾ ਵਰਨਣ ਬਹੁਤ ਹੀ ਖੂਬਸੂਰਤੀ ਭਰਿਆ ਹੈ। ਪੇਂਡੂ ਬੱਚੇ ਕੀ ਕੀ ਖੁਸ਼ ਹੋ ਕੇ ਖਾਂਦੇ ਹਨ ਅਤੇ ਇਹਦੇ ਲਈ ਉਹ ਕੀ ਕੀ ਕਰਦੇ ਹਨ। ਸੱਪ ਮਾਰਨਾ ਉਨ੍ਹਾਂ ਇਕ ਅਜਿਹੀ ਬੋਲੀ ਘੜੀ ਹੋਈ ਸੀ ਜਿਸ ਦਾ ਉਨ੍ਹਾਂ ਨੂੰ ਹੀ ਪਤਾ ਸੀ, ਪਰ ਅੰਤ ਇਕ ਦਿਨ ਉਹ ਸੱਪ ਮਾਰਦੇ ਫੜੇ ਵੀ ਜਾਂਦੇ ਹਨ। ਵੱਡੇ ਭਰਾਵਾਂ ਦਾ ਪਿਆਰ, ਹੁਲਾਰ, ਸੰਯੁਕਤ ਪ੍ਰੀਵਾਰ ਅਤੇ ਉਸ ਦੀਆਂ ਖੂਬੀਆਂ ਖਾਮੀਆਂ ਆਦਿ ਵਧੀਆ ਢੰਗ ਨਾਲ ਦੱਸੀਆਂ ਹਨ।

ਭਲਵਾਨੀ ਕੋਈ ਆਸਾਨ ਕੰਮ ਨਹੀਂ। ਜੋਖਮ ਭਰਿਆ ਹੈ, ਹੈ, ਗੁਰੂ ਹਨੂੰਮਾਨ ਦੇ ਡੇਰੇ ਵਿਚ ਸਖਤ ਅਨੁਸ਼ਾਸਨ ਵਿਚ ਭੁੱਖੇ ਪਿਆਸੇ ਰਹਿਣ ਦੀ ਪ੍ਰਕਿਰਿਆ ਹੈ ਅਤੇ ਆਪਾ ਮਾਰਕੇ, ਮਨ ਦੀਆਂ ਗੱਲਾਂ ਨਾ ਮੰਨ ਕੇ ਯੋਗ ਕਮਾਉਣ ਵਾਲੀ ਗੱਲ ਹੈ। ਸੱਟਾਂ ਲੱਗਣ ਦੇ ਬਾਵਜੂਦ, ਲਹੂ ਵਗਦੇ ਰਹਿਣ ਦੇ

ਬਾਵਜੂਦ, ਵੰਦ ਕਢਾਉਣ ਦੇ ਬਾਵਜੂਦ ਲੜਾਈ ਜਾਰੀ ਰੱਖਣ ਦਾ ਨਾਂ ਭਲਵਾਨੀ। ਘਰ ਕੁੱਲ ਉਜਾੜਕੇ, ਦਰ-ਦਰ ਦਾ ਘੱਟਾ ਛਾਣਕੇ ਨਾ ਹਾਰਨ ਦੇ ਹਠ ਦਾ ਨਾਂ ਹੈ ਭਲਵਾਨੀ। ਇਹੋ ਜਿਹੇ ਭਲਵਾਨ ਨੂੰ ਹੀ ਸਫਲਤਾ ਮਿਲਦੀ ਹੈ ਅਤੇ ਇਹੋ ਜਿਹਾ ਹੀ ਹੈ ਇਹ ਭਲਵਾਨ ਕਰਤਾਰ ਸਿੰਘ।

ਇਕ ਜੀਵਨੀ ਦੇ ਸਾਰੇ ਨੁਕਤੇ ਤਾਂ ਇਸ ਪੁਸਤਕ ਵਿਚ ਹੈਣ ਹੀ, ਇਸ ਦੇ ਨਾਲ ਹੋਰ ਬਹੁਤ ਕੁਝ ਹੈ। ਪੰਜਾਬ ਦੇ ਇਕ ਸਾਧਾਰਣ ਪਿੰਡ ਦੀ ਤਸਵੀਰ ਅਤੇ ਪੰਜਾਬੀ ਸਭਿਆ-ਚਾਰ ਦਾ ਸੰਪੂਰਣ ਬਿਆਨ ਇਸ ਪੁਸਤਕ ਵਿਚੋਂ ਮਿਲਦਾ ਹੈ। ਲੇਖਕ ਨੇ ਸਕੂਲ ਜਾਣ ਤੋਂ ਪਹਿਲਾਂ ਦੇ ਕਰਤਾਰ ਨੂੰ ਫੜਿਆ ਹੈ ਅਤੇ ਉਸ ਨੂੰ ਵੱਡਿਆਂ ਦੇ ਦੰਗਲ ਤਕ ਜਿੱਤਦਾ ਕਰਕੇ ਛੱਡਿਆ ਹੈ। ਪੇਂਡੂ ਸਭਿਆਚਾਰ ਦਾ ਇਹ ਤਕਾਜ਼ਾ ਹੈ ਕਿ ਜੇ ਕਿਸੇ ਦਾ ਮੁੰਡਾ ਭਲਵਾਨ ਬਣ ਜਾਵੇ ਤਾਂ ਉਸ ਦੇ ਘਰਦਿਆਂ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਰਹਿੰਦਾ। ਅਸਲ ਵਿਚ ਇਹ ਭਲਵਾਨ ਕਿਸੇ ਇਕ ਟੱਬਰ ਦਾ ਨਹੀਂ ਹੁੰਦਾ, ਸਾਰਾ ਪਿੰਡ ਹੀ ਉਸਨੂੰ ਘਿਓ ਖੁਆਉਣ ਲਈ ਤਿਆਰ ਰਹਿੰਦਾ ਹੈ। ਜੇ ਉਹ ਦੂਜੇ ਇਲਾਕੇ ਵਿਚ ਜਾਂਦਾ ਹੈ ਤਾਂ ਉਸਦਾ ਸਾਰਾ ਇਲਾਕਾ ਉਸਦੇ ਪਿੱਛੇ ਹੁੰਦਾ ਹੈ। ਜਦੋਂ ਉਹ ਆਪਣੇ ਪ੍ਰਾਂਤ ਵਿਚੋਂ ਬਾਹਰ ਜਾਂਦਾ ਹੈ ਤਾਂ ਉਸ ਦਾ ਪ੍ਰਾਂਤ ਉਸ ਦੇ ਪਿੱਛੇ ਹੁੰਦਾ ਹੈ। ਅਜਿਹਾ ਕਿਰਦਾਰ ਬੇਲਾਗ, ਨਿੱਡਰ, ਸੱਚਾ ਅਤੇ ਸੁੱਚਾ ਹੁੰਦਾ ਹੈ। ਨਿਰਪੱਖ ਅਤੇ ਸਬਰ ਸੰਤੋਖ ਵਾਲਾ ਹੋਣਾ ਉਹਦੇ ਵਾਸਤੇ ਬਹੁਤ ਜ਼ਰੂਰੀ ਹੈ। ਇਹੋ ਜਿਹਾ ਹੀ ਹੈ ਇਹ ਕਰਤਾਰ ਸਿੰਘ। ਪੁਸਤਕ ਵਿਚ ਉਹਨੂੰ ਤਿਲ ਤਿਲ ਵਧਦੇ ਨੂੰ ਵਿਖਾਇਆ ਹੈ ਅਤੇ ਆਪਣੇ ਖੇਤਰ ਵਿਚ ਡੰਡੋ-ਡੰਡੀ ਚੜ੍ਹਦੇ ਨੂੰ ਦਰਸਾਇਆ ਗਿਆ ਹੈ।

ਇਸ ਦੇ ਨਾਲ ਹੀ ਖੇਡਾਂ ਵਿਚਲੀ ਰਾਜਨੀਤੀ, ਸਰਕਾਰ ਦੀ ਲਾਪ੍ਰਵਾਹੀ, ਸਮਾਜ ਦੀ ਸੋਚ ਅਤੇ ਪ੍ਰੀਵਾਰ ਦਾ ਵਤੀਰਾ ਵੀ ਭਲੀਭਾਂਤ ਸਾਹਮਣੇ ਆਉਂਦਾ ਹੈ। ਕਰਤਾਰ ਦਾ ਪ੍ਰੀਵਾਰ ਭਲਵਾਨਾਂ ਦਾ ਪ੍ਰੀਵਾਰ ਹੈ ਅਤੇ ਸ਼ਾਇਦ ਇਸੇ ਹੀ ਕਾਰਣ ਉਹ ਸਾਰੇ ਇਕ ਦੂਜੇ ਲਈ ਕੁਰਬਾਨੀ ਦੇਣ ਨੂੰ ਤਿਆਰ ਰਹਿੰਦੇ ਹਨ। ਪਹਿਲੇ ਪੜਾਅ ਵਾਲਿਆਂ ਲਈ ਇਹ ਕੰਮ ਔਖਾ ਵੀ ਹੈ ਅਤੇ ਨਵਾਂ ਵੀ, ਪਰ ਦੂਜੀ ਥਾਂ ਵਾਲੇ ਸਰਵਣ ਅਤੇ ਧੀਰੇ ਲਈ ਇਹ ਏਨਾ ਔਖਾ ਨਹੀਂ ਰਹਿ ਜਾਂਦਾ। ਭਲਵਾਨਾਂ ਦੇ ਦਿਲ ਵੱਡੇ ਹੁੰਦੇ ਹਨ ਅਤੇ ਇਹ ਸਾਰਾ ਕੁਝ ਇਸ ਪੁਸਤਕ ਵਿਚ ਆਪ-ਮੁਹਾਰੇ ਦਿਖਾਈ ਦਿੰਦਾ ਹੈ।

ਲੇਖਕ ਨੇ ਕੁਸ਼ਤੀ ਦੀਆਂ ਬਾਰੀਕੀਆਂ ਅਤੇ ਤਕਨੀਕੀ ਘੁੰਡੀਆਂ ਵੀ ਪੇਸ਼ ਕੀਤੀਆਂ ਹਨ। ਉਸ ਤੋਂ ਉਸਦੇ ਇਸ ਕਲਾ ਤੋਂ ਜਾਣੂ ਹੋਣ ਦਾ ਸਬੂਤ ਵੀ ਮਿਲਦਾ ਹੈ, ਪਰ ਨਾਲ ਹੀ ਉਸ ਨੇ ਇਸ ਸਭ ਕੁਝ ਨੂੰ ਅਜਿਹੀ ਸਾਹਿਤਕ ਪੁੱਠ ਵੀ ਚਾੜ੍ਹੀ ਹੈ ਕਿ ਇਹ ਸਭ ਕੁਝ ਤਕਨੀਕੀ ਹੁੰਦਾ ਵੀ ਪਾਠਕ ਨੂੰ ਉਕਤਾਉਂਦਾ ਨਹੀਂ, ਸਗੋਂ ਉਹਦੇ ਲਈ ਰੁਚੀ ਅਤੇ ਦਿਲਚਸਪੀ ਪੈਦਾ ਕਰਦਾ ਹੈ। ਉਂਝ ਇਹ ਘੁੰਡੀਆਂ ਭਲਵਾਨੀ ਖੇਤਰ ਦੇ ਬੰਦੇ ਵਧੇਰੇ ਪਛਾਣਦੇ ਹਨ। ਕਈ ਮਾਨਸਿਕ ਗੁੰਝਲਾਂ ਵੀ ਸਹਿਜ ਭਾਅ ਹੀ ਪ੍ਰਗਟ ਕੀਤੀਆਂ ਗਈਆਂ ਹਨ। ਜਦੋਂ ਪਾਕਿਸਤਾਨ ਜਾ ਕੇ ਕਰਤਾਰ ਇਕ ਮੁਸਲਮ ਵਾਸੀ ਨੂੰ 'ਮਾਮਾ' ਕਹਿੰਦਾ ਹੈ ਅਤੇ ਉਹ ਉਸਨੂੰ 'ਪ੍ਰੀਤੋ ਦਾ ਕਾਕਾ' ਆਖਦਾ ਹੈ ਤਾਂ ਪਾਠਕ ਦੇ ਮਨ ਵਿਚ ਇਕ ਰੁੱਗ ਭਰਿਆ ਜਾਂਦਾ ਹੈ। ਜਦੋਂ ਘੱਟ ਅੰਗਰੇਜ਼ੀ ਬੋਲਣ ਵਾਲੀ ਇਕ ਹਵਾਈ ਸੁੰਦਰੀ ਕਰਤਾਰ ਨੂੰ 'ਯੂ ਟੇਕ ਮੀ ਇੰਡੀਆ' ਕਹਿੰਦੀ ਹੈ ਤਾਂ ਉਦੋਂ ਵੀ ਮਨ ਵਿਚ ਇਕ ਟੀਸ ਉਠਦੀ ਹੈ। ਅਤੇ ਜਦੋਂ ਉਹਨਾਂ ਦਾ ਇਕ ਸਾਥੀ 'ਛਦਾੜ ਜੀ' ਕਹਿੰਦਾ, 'ਮੰਨ ਜਾ ਕੜਤਾੜ, ਮੰਨ ਜਾ' ਤਾਂ ਵੀ ਮਨ ਵਿਚ ਲੂਹਰੀਆਂ ਉਠਦੀਆਂ ਹਨ। ਇਸੇ ਤਰ੍ਹਾਂ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ ਏਨੇ ਸੁੰਦਰ ਢੰਗ ਨਾਲ ਬਿਆਨ ਕੀਤੀਆਂ ਗਈਆਂ ਹਨ ਕਿ ਇੰਝ ਲਗਦਾ ਹੈ ਕਿ ਪਿਆਰ ਦੀ, ਰਿਸ਼ਤਿਆਂ ਦੀ, ਮੁਹੱਬਤ ਦੀ ਕੋਈ ਭਾਸ਼ਾ ਨਹੀਂ ਹੁੰਦੀ, ਕੋਈ ਗਰਾਮਰ ਨਹੀਂ ਹੁੰਦੀ। ਅਸੀਂ ਕਿਥੇ ਫਿਰਦੇ ਹਾਂ, ਲੋਕਾਈ ਕਿਥੇ ਦੀ ਕਿਥੇ ਨਿਕਲ ਗਈ ਹੈ। ਇੰਝ ਹੀ ਕਰਤਾਰ ਦੀਆਂ ਉਂਗਲਾਂ ਮਰੋੜੇ ਜਾਣ ਤੇ ਲਹੂ ਨਿਕਲਣ ਵਾਲੀ ਗੱਲ, ਕਦੇ ਦੰਦਾਂ ਤੇ ਲੱਗੀ ਅਸਿਹ ਸੱਟ, ਕਦੇ ਮੋਢੇ ਤੇ ਨਿਕਲਿਆ ਫੋੜਾ ਆਦਿ ਇਕ ਅਜੀਬ ਅਤੇ ਪੁਰਸੋਜ਼ ਵਾਤਾਵਰਣ ਦੀ ਉਸਾਰੀ ਕਰਦੇ ਹਨ। ਉਸ ਵੇਲੇ ਤਾਂ ਬੜਾ ਹੀ ਅਜਬ ਮਾਹੌਲ ਬਣਦਾ ਹੈ ਜਦ ਦੇਸ਼ ਦਾ ਪ੍ਰਧਾਨ ਮੰਤਰੀ ਦੇਸ਼ ਦੇ ਮਰਦਾਂ ਨੂੰ ਕੋਸ ਰਿਹਾ ਹੁੰਦਾ ਹੈ ਅਤੇ ਉਧਰੋਂ ਖਬਰ ਮਿਲਦੀ ਹੈ ਕਿ ਕਰਤਾਰ ਭਲਵਾਨ ਨੇ ਸੋਨੇ ਦਾ ਤਮਗਾ ਜਿੱਤ ਲਿਆ ਹੈ। ਯਾਨੀ ਸਭ ਮਰਦਾਂ ਦੀ ਲਾਜ ਰੱਖੀ ਹੈ ਉਸ। ਪੇਂਡੂ ਮੁੰਡਿਆਂ ਦੇ ਅਵੱਲੇ ਸ਼ੌਕ ਅਤੇ ਨਿਵੇਕਲੀਆਂ ਆਦਤਾਂ ਦਾ ਜ਼ਿਕਰ ਇਸ ਪੁਸਤਕ ਵਿਚ ਬੜੀ ਹੀ ਬਾਰੀਕੀ ਨਾਲ ਕੀਤਾ

ਗਿਆ ਹੈ । ਲੜਕੀ ਵੇਖਣ ਵੇਲੇ ਦੀਆਂ ਗੱਲਾਂ, ਵਿਆਹ, ਸ਼ਾਦੀਆਂ, ਕੁੜਮਾਈਆਂ, ਜਣੇਪਾ ਆਦਿ ਦਾ ਜ਼ਿਕਰ ਅਤੇ ਇਹਨਾਂ ਸਮਿਆਂ ਤੇ ਹੋਣ ਵਾਲੀਆਂ ਰਸਮਾਂ ਆਦਿ ਦਾ ਬਿਆਨ ਇਸ ਪੁਸਤਕ ਨੂੰ ਇਲਾਹੀ ਦਰਜਾ ਪਰਦਾਨ ਕਰਦਾ ਹੈ । ਜਿਸ ਤਰਾਂ ਵਾਰਿਸ ਦੀ ਹੀਰ ਨੂੰ ਪੰਜਾਬੀ ਜੀਵਨ ਦਾ ਮਹਾਂਕੋਸ਼ ਅਰਥਾਤ ਐਨਸਾਈਕਲੋਪੀਡੀਆ ਕਿਹਾ ਜਾਂਦਾ ਹੈ ਕੁਝ ਇਹੋ ਜਿਹਾ ਹੀ ਇਸ ਪੁਸਤਕ ਬਾਰੇ ਵੀ ਕਿਹਾ ਜਾ ਸਕਦਾ ਹੈ । ਇਹੋ ਜਿਹੀ ਜੀਵਨੀ ਲਿਖਣ ਲਈ ਅਜਿਹਾ ਪੇਂਡੂ ਪਿਛੋਕੜ ਵਾਲਾ ਬੰਦਾ ਹੀ ਚਾਹੀਦਾ ਸੀ । ਮੇਰੇ ਖਿਆਲ ਵਿਚ ਸ਼ਾਇਦ ਕੋਈ ਸ਼ਹਿਰੀ ਬੰਦਾ ਇਸ ਤਰ੍ਹਾਂ ਨਾਲ ਸਫਲ ਨਾ ਹੁੰਦਾ ।

ਪਿਛਲੇ ਦਿਨੀਂ ਪੰਜਾਬੀ ਵਿਸ਼ਵ ਵਿਦਿਆਲੇ ਪਟਿਆਲਾ ਦੇ ਸਾਬਕਾ ਉਪ ਕੁਲਪਤੀ ਸ੍ਰ. ਸ. ਸ. ਜੌਹਲ ਦੀ ਸਵੈ-ਜੀਵਨੀ ਪੜ੍ਹਨ ਦਾ ਮੌਕਾ ਮਿਲਿਆ । ਇੰਜ ਲੱਗਾ ਜਿਵੇਂ ਦੋਵੇਂ ਪੁਸਤਕਾਂ ਪੰਜਾਬੀ ਜੀਵਨ ਦਾ ਸ਼ੀਸ਼ਾ ਹਨ, ਦਸਤਾਵੇਜ਼ੀ ਅਤੇ ਹਵਾਲਾ ਪੁਸਤਕਾਂ ਦਾ ਦਰਜਾ ਰੱਖਦੀਆਂ ਹਨ । ਬਹੁਤ ਸਾਰੀਆਂ ਫੋਟੋ, ਅਖ਼ਬਾਰਾਂ ਦੀਆਂ ਸੁਰਖੀਆਂ, ਨੇਤਾਵਾਂ, ਅਧਿਕਾਰੀਆਂ ਦੇ ਬਿਆਨ ਆਦਿ ਬੜੇ ਹੀ ਢੁਕਵੇਂ ਥਾਵਾਂ ਤੇ ਢੁਕਵੇਂ ਢੰਗ ਨਾਲ ਦਰਜ ਕੀਤੇ ਗਏ ਹਨ । ਇਹ ਸਾਰੀ ਸਮੱਗਰੀ ਪੁਸਤਕ ਨੂੰ ਰੌਚਕ ਭਰੋਸੇਯੋਗ ਅਤੇ ਰਵਾਨੀ ਭਰਪੂਰ ਬਣਾਉਂਦੀ ਹੈ । ਭੋਲੀਆਂ ਅਤੇ ਨਿਰਛੱਲ ਗੱਲਾਂ, ਖੁਲ੍ਹੇ ਕਹਿਕਹੇ, ਨਿਸ਼ਕਪਟ ਪਿਆਰ ਦਾ ਸੁਭਾਅ ਹੈ ਅਤੇ ਇਸ ਦਾ ਵਰਨਣ ਵੀ ਲੇਖਕ ਨੇ ਇੰਜ ਹੀ ਕੀਤਾ ਹੈ । ਅਸਲੀਅਤ ਤਾਂ ਇਹ ਹੈ ਕਿ ਮੇਰੇ ਲਿਖੇ ਇਹ ਚਾਰ ਅੱਖਰ ਪੁਸਤਕ ਦੀ ਅਹਿਮੀਅਤ ਨੂੰ ਫੜ ਨਹੀਂ ਸਕਦੇ ।

ਭਲਵਾਨੀ ਦੇ ਨਾਲ ਗ੍ਰਹਿਸਤ ਕਿਵੇਂ ਚਲਦਾ ਹੈ, ਸੰਯੁਕਤ ਪ੍ਰੀਵਾਰ ਵਿਚ ਇਕ ਦੂਜੇ ਨੂੰ ਕਿਵੇਂ ਹੌਂਸਲਾ ਮਿਲਦਾ ਹੈ, ਕਿਵੇਂ ਉਤਸ਼ਾਹ ਵਾਲਾ ਵਾਤਾਵਰਣ ਪੈਦਾ ਹੁੰਦਾ ਹੈ ਅਤੇ ਕਿਵੇਂ ਸਮੁਚਾ ਪ੍ਰਵੀਰ ਉੱਨਤੀ ਦੀਆਂ ਪੌੜੀਆਂ ਚੜ੍ਹਦਾ ਹੈ, ਇਸ ਦੀ ਜੀਉਂਦੀ ਜਾਗਦੀ ਅਤੇ ਪ੍ਰਤੱਖ ਉਦਾਹਰਣ ਇਹ ਭਲਵਾਨ ਕਰਤਾਰ ਸਿੰਘ ਅਤੇ ਉਸਦਾ ਪ੍ਰੀਵਾਰ ਹੈ । ਗੱਲ ਨੂੰ ਫੜਨ ਅਤੇ ਬਿਆਨਣ ਵਿਚ ਲੇਖਕ ਵਰਿਆਮ ਸਿੰਘ ਸੰਧੂ ਦਾ ਜਵਾਬ ਨਹੀਂ ਅਤੇ ਕਿਹਾ ਤਾਂ ਇਹ ਜਾਣਾ ਚਾਹੀਦਾ ਹੈ ਕਿ ਜਿਥੇ ਉਸ ਨੇ ਕਰਤਾਰ ਭਲਵਾਨ ਨੂੰ ਕੁਸ਼ਤੀ ਜਗਤ ਦਾ ਧਰੂ-ਤਾਰਾ ਸਿੱਧ ਕਰ ਵਿਖਾਇਆ ਹੈ ਉਥੇ ਉਹ ਆਪਣੀ ਜੀਵਨੀ ਲੇਖਕ ਜਗਤ ਦਾ ਧਰੂ-ਤਾਰਾ ਹੋ ਨਿਬੜਿਆ ਹੈ । ਵਾਰਤਕ ਦੀਆਂ ਖੂਬੀਆਂ ਗਿਣਨ ਲੱਗੀਏ ਤਾਂ ਸ਼ਾਇਦ ਲੇਖ ਲੰਮਾ ਹੋ ਜਾਵੇ । ਉਂਝ ਇੰਨਾ ਕੁ ਤਾਂ ਕਹਿਣੋਂ ਰਿਹਾ ਨਹੀਂ ਜਾਂਦਾ ਕਿ ਇਸ ਵਿਚ ਤੇਜਾ ਸਿੰਘ ਵਾਲੀ ਸਰਲਤਾ, ਗੁਰਬਖਸ਼ ਸਿੰਘ ਵਾਲੀ ਰਵਾਨੀ, ਲਾਲ ਸਿੰਘ ਕਮਲਾ ਅਕਾਲੀ ਜਹੀ ਰੌਚਕਤਾ ਅਤੇ ਭਾਈ ਵੀਰ ਸਿੰਘ ਜਹੀ ਸਾਦਗੀ ਭਰਪੂਰ ਪਾਈ ਜਾਂਦੀ ਹੈ । ਕੋਈ ਸ਼ਬਦ ਔਖਾ ਨਹੀਂ ਪਰ ਕਿਸੇ ਸ਼ਬਦ ਨੂੰ ਮਾਲਾ ਵਿਚੋਂ ਕਢਿਆ ਵੀ ਨਹੀਂ ਜਾ ਸਕਦਾ । ਕਿਸੇ ਦੀ ਥਾਂ ਤੇ ਹੋਰ ਸ਼ਬਦ ਰਖਿਆ ਨਹੀਂ ਜਾ ਸਕਦਾ, ਪਤਾ ਨਹੀਂ ਸੰਧੂ ਨੇ ਕਿਵੇਂ ਅਤੇ ਕਿੰਨਾ ਜ਼ੋਰ ਲਾ ਕੇ ਇਹ ਸ਼ਬਦ ਚੋਣ ਕੀਤੀ ਹੈ । ਉਸ ਦੀਆਂ ਵਾਰਤਕ ਜੁਗਤਾਂ ਵੀ ਬੇਮਿਸਾਲ ਵਿਲੱਖਣ ਹਨ । ਬਹੁਤ ਕੁਝ ਕਿਹਾ ਗਿਆ ਹੈ, ਪਰ ਕਈ ਕੁਝ ਅਣਕਿਹਾ ਵੀ ਛਡਿਆ ਗਿਆ ਹੈ । ਕਰਤਾਰ ਨਾਲ ਵਾਸਤਾ ਪੈਣ ਵਾਲੇ ਹਰ ਬੰਦੇ ਦਾ ਜ਼ਿਕਰ ਹੈ ਪਰ ਉਨਾ ਹੀ ਜਿੰਨਾ ਕੁ ਚਾਹੀਦਾ ਸੀ । ਭਾਵ ਇਹ ਕਿ ਨਾ ਕਿਤੇ ਮਿੱਠਾ ਵੱਧ ਤੇ ਨਾ ਲੂਣ ਘੱਟ ਹੈ । ਕਰਤਾਰ ਦੇ ਨਾਲ ਨਾਲ ਸੰਧੂ ਵੀ ਭਲਵਾਨ ਬਣ ਗਿਆ ਹੈ ।

ਹਰਭਜਨ ਸਿੰਘ ਬਟਾਲਵੀ
੨੯੭ ਮਾਸਟਰ ਤਾਰਾ ਸਿੰਘ ਨਗਰ,
ਜਲੰਧਰ ।

---

## 'ਪਖੇਰੂ' ਦਾ ਕਹਾਣੀ ਵਿਸ਼ੇਸ਼ ਅੰਕ

ਪਾਕਿਸਤਾਨ ਵਿਚ ਛਪਣ ਵਾਲਾ ਇਕੋ-ਇਕ ਪੰਜਾਬੀ ਬਾਲ ਪਰਚਾ 'ਪਖੇਰੂ' ਦਾ ਇਕ ਅੰਕ ਚੜ੍ਹਦੇ ਪੰਜਾਬ ਦੀਆਂ ਬਾਲ ਕਹਾਣੀਆਂ ਉਤੇ ਆਧਾਰਿਤ ਹੋਵੇਗਾ । ਇਹ ਕਹਾਣੀਆਂ ਮਗਰੋਂ ਪੁਸਤਕ ਰੂਪ ਵਿਚ ਵੀ ਛਪਣਗੀਆਂ ।

ਬਾਲ ਲਿਖਾਰੀਆਂ ਨੂੰ ਬੇਨਤੀ ਹੈ ਕਿ ਉਹ ਆਪਣੀਆਂ ਦੋ (੨) ਚੋਣਵੀਆਂ ਬਾਲ ਕਹਾਣੀਆਂ ਛੇਤੀ ਘੱਲ ਦੇਣ ।

ਕਹਾਣੀ ਭੇਜਣ ਦਾ ਪਤਾ :

To
PUKHEROO PUBLISHERS,
POST BOX NO. 8059,
LAHORE—54920.
PAKISTAN

# ਕਾਲੀ

—ਅਮਰ ਭਾਰਤੀ

ਪਤਾ ਨਹੀਂ ਕਿੰਨਾ ਸਮਾਂ ਪਹਿਲਾਂ, ਸਾਧਕਾਂ ਨੇ ਪਰਮਾਤਮਾ ਦਾ ਧਿਆਨ ਕਰਦਿਆਂ ਇਕ ਚਮਕ ਵੇਖੀ। ਜਿਸ ਨਾਲ ਉਨ੍ਹਾਂ ਦੀਆਂ ਅੱਖਾਂ ਚੁੰਧਿਆ ਗਈਆਂ। ਪ੍ਰਕਾਸ਼ ਏਨਾ ਜ਼ਿਆਦਾ ਸੀ ਕਿ ਅੱਖਾਂ ਅੱਗੇ ਉਹ ਕਾਲੇ ਹਨੇਰੇ ਵਜੂਦ ਵਾਂਗ ਲੱਗਾ। ਉਸ ਵਜੂਦ ਨੂੰ ਉਨ੍ਹਾਂ ਨੇ 'ਕਾਲੀ' ਜਾਂ 'ਕਾਲਿਕਾ' ਆਖਿਆ। ਉਹ ਕਾਲੀ ਸੀ—ਕਿਉਂਕਿ ਸਾਧਕਾਂ ਨੂੰ ਉਹ ਕਾਲਾਤੀਤ ਰੂਪ ਵਿਚ ਦ੍ਰਿਸ਼ਟੀਮਾਨ ਹੋਈ। ਸਾਧਕਾਂ ਨੇ ਉਸ ਨੂੰ ਕਾਲੀ ਇਸ ਲਈ ਕਿਹਾ ਕਿ ਉਹ ਕਾਲ ਨੂੰ ਗ੍ਰਸ ਕੇ ਪ੍ਰਗਟ ਹੋਈ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ (ਦਸਮ ਗਰੰਥ) ਵਿਚ ਉਸ ਨੂੰ ਅਰਾਧਿਆਂ ਦੱਸਿਆ ਹੈ। ਉਸ ਨੂੰ ਮਾਤਾ ਵੀ ਆਖਿਆ ਹੈ। ਉਂਝ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਸਾਰੀ ਬਾਣੀ ਦੇਵੀ ਬਾਰੇ ਹੈ। ਉਸ ਦੇਵੀ ਦੇ ਅਨੰਤ ਰੂਪਾਂ ਦਾ ਵਰਨਣ ਮਿਲਦਾ ਹੈ ਆਪ ਦੀ ਬਾਣੀ ਵਿਚ, ਪਰ 'ਕਾਲੀ' ਜਾਂ 'ਕਾਲਿਕਾ' ਨਾਲ ਸੰਬੰਧਿਤ ਬਾਣੀ ਵਿਚ ਆਪ ਦੇ ਆਪਣੇ ਜਨਮ, ਜੀਵਨ ਦਰਸ਼ਨ ਤੇ ਸਾਧਨਾ ਦਾ ਵਰਨਣ ਮਿਲਦਾ ਹੈ। ਜਿਵੇਂ ਕਿ ਆਪ ਨੇ ਲਿਖਿਆ ਹੈ :

"ਅਬ ਮੈਂ ਆਪਨੀ ਕਥਾ ਬਖਾਨੋ।
ਤਪ ਸਾਧਤ ਜਿਹ ਬਿਧ ਮੁਹਿ ਆਨੋ।
ਹੇਮਕੁੰਟ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।
ਪੰਡ ਰਾਜ ਜਹ ਜੋਗੁ ਕਮਾਵਾ।
ਤਹ ਹਮ ਅਧਿਕ ਤਪਸਿਆ ਸਾਧੀ।
ਮਹਾਂ ਕਾਲ ਕਾਲਕਾ ਆਰਾਧੀ। ....."

ਇਕ ਹੋਰ ਥਾਂ ਆਪ ਨੇ ਲਿਖਿਆ ਹੈ :

"ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਕਾ ਮਾਤ ਹਮਾਰਾ।..."

ਚਾਰ ਸੌ ਪੰਜ ਪਖਿਆਨ ਚਰਿਤ੍ਰਾਂ (ਤ੍ਰਿਯ ਚਰਿਤ੍ਰਾਂ) ਵਿਚੋਂ ਪਹਿਲਾ ਚਰਿਤ੍ਰ ਏਸੇ ਦੇਵੀ ਕਾਲਕਾ ਦੇ ਮੰਗਲ ਰੂਪ ਵਿਚ ਲਿਖਿਆ ਗਿਆ ਹੈ। ਇਸ ਚਰਿਤ੍ਰ ਦੀਆਂ ਕੁਝ ਪੰਗਤੀਆਂ ਹਨ :

"ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ
ਭਾਰੀ ਭੁਜਾਨ ਕੋ ਭਾਰੀ ਭਰੋਸੋ।"

ਭਾਰਤ ਦੇ ਅਧਿਆਤਮ ਸ਼ਾਸਤਰ ਵਿਚ ਕਾਲੀ ਦਾ ਵਿਸਤ੍ਰਿਤ ਵਰਨਣ ਹੈ ਅਤੇ ਕਾਲੀ ਦੇ ਆਰਾਧਕਾਂ ਦੀ ਵੀ ਬੜੀ ਉੱਚੀ ਪਛਾਣ ਹੈ। ਪਰਮਹੰਸ ਰਾਮ ਕ੍ਰਿਸ਼ਨ ਦੇਵ ਅਤੇ ਰਾਮ ਪ੍ਰਸਾਦ ਸਾਧਕਾਂ ਦੇ ਨੇੜਲੇ ਇਤਿਹਾਸ ਦੇ ਸਤੰਭ ਪੁਰਸ਼ ਹਨ। ਸਾਧਕਾਂ ਨੇ ਕਾਲੀ ਦਾ ਜੋ ਸਰੂਪ ਸਾਧਨਾ ਕਾਲ ਵਿਚ ਵੇਖਿਆ – ਉਹ ਆਦਿ ਸੱਤਾ ਦਾ ਰੂਪ ਹੈ। ਜ਼ਾਹਿਰ ਹੈ ਕਿ ਆਦਿ ਸੱਤਾ ਜਾਂ ਉਸ ਤੋਂ ਵੀ ਪਹਿਲਾਂ ਦੀ ਕਾਲਾਤੀਤ ਸੱਤਾ ਗੁਣਾਤੀਤ ਹੀ ਹੋਵੇਗੀ, ਵਰਨਾਤੀਤ ਵੀ ਹੋਵੇਗੀ। ਪਰ ਸਾਧਕਾਂ ਨੇ ਉਸ ਨੂੰ ਨਿਰਾਕਾਰਾ ਕਾਲਾਤੀਤ ਤੇ ਗੁਣਾਤੀਤ ਦੇ ਨਾਲ ਨਾਲ ਸਾਕਾਰ ਸੱਤਾ ਦੇ ਰੂਪ ਵਿਚ ਵੀ ਵੇਖਿਆ। ਤਦ ਹੀ ਤਾਂ ਉਸ ਨੂੰ 'ਮਾਂ' ਆਖ ਸਕੇ, ਤਦੇ ਹੀ ਉਸ ਦੇ ਦਿੱਬ ਰੂਪ ਨੂੰ ਪ੍ਰਤੀਕ ਮੂਰਤੀ ਦਾ ਰੂਪ ਦੇ ਸਕੇ। ਜੋ ਰੂਪ ਸਾਧਕਾਂ ਨੇ ਉਸ ਦਾ ਵੇਖਿਆ, ਉਹ ਕੁਝ ਇਸ ਤਰ੍ਹਾਂ ਦੀਆਂ ਮੂਰਤੀਆਂ ਰਾਹੀਂ ਬਿਆਨ ਕੀਤਾ ਗਿਆ ਹੈ :

ਇਕ ਨਾਰੀ ਮੂਰਤੀ, ਘੋਰ ਕਾਲੇ ਰੰਗ ਦੀ। ਦਿਗੰਬਰਾ...ਨਿਰਵਸਤ੍ਰਾ...ਖੁਲ੍ਹੇ, ਖਿਲਰੇ ਕੇਸ, ਲੰਮੇ ਤਿੱਖੇ ਦੰਦ, ਲਾਲ ਜੀਭ ਮੂੰਹੋਂ ਬਾਹਰ ਨਿਕਲੀ ਹੋਈ। ਵਰਾਛਾਂ ਵਿਚੋਂ ਲਹੂ ਚੋ ਰਿਹਾ ਹੈ। ਕੰਨਾਂ ਵਿਚ ਕੁੰਡਲਾਂ ਦੀ ਥਾਂ ਬੱਚਿਆਂ ਦੇ ਸ਼ਵ (ਮ੍ਰਿਤ ਸਰੀਰ) ਲਟਕ ਰਹੇ ਹਨ। ਗਲ ਵਿਚ ਮੁੰਡ (ਰੁੰਡ) ਮਾਲਾ ਹੈ ਜਿਨ੍ਹਾਂ ਵਿਚੋਂ ਲਹੂ ਵਗ ਰਿਹਾ ਹੈ। ਉਸ ਮੂਰਤੀ ਦੇ ਮੱਥੇ ਉਪਰ ਅਰਧ ਚੰਦਰ ਜਾਂ ਚੰਦਰ ਕਲਾ ਹੈ। ਤਿੰਨ ਨੇਤਰ ਹਨ। ਲੱਕ ਦੁਆਲੇ ਵੱਢੇ ਹੋਏ ਹੱਥਾਂ ਦੀ ਬਣੀ ਝਾਲਰ ਹੈ। ਥਣ ਉਭਰੇ ਤੇ ਡੁਲ੍ਹ ਡੁਲ੍ਹ ਪੈਂਦੇ ਹਨ।

ਉਸ ਮੂਰਤੀ ਦੀਆਂ ਚਾਰ ਭੁਜਾਵਾਂ—ਚਾਰ ਹੱਥ ਹਨ। ਖੱਬੇ ਪਾਸੇ ਦੇ ਹੇਠਲੇ ਹੱਥ ਵਿਚ ਸੱਜਰਾ ਸੱਜਰਾ ਵੱਢਿਆ ਹੋਇਆ ਇਕ ਸਿਰ ਹੈ। ਖੱਬੇ ਪਾਸੇ ਦੇ ਹੀ ਉਪਰਲੇ ਹੱਥ ਵਿਚ ਖੜਗ ਹੈ। ਸੱਜੇ ਪਾਸੇ ਦਾ ਉਪਰਲਾ ਹੱਥ ਅਭੈ ਮੁਦ੍ਰਾ ਵਿਚ ਤਣਿਆ ਹੋਇਆ ਹੈ ਅਤੇ ਏਸੇ ਸੱਜੇ ਪਾਸੇ ਦਾ ਹੇਠਲਾ ਹੱਥ ਵਰ ਮੁਦ੍ਰਾ ਵਿਚ ਹੈ। ਖੱਬਾ ਪੈਰ ਅਗਾਂਹ ਅਤੇ ਸੱਜਾ ਪੈਰ ਪਿਛਾਂਹ ਕੀਤੀ ਇਹ ਮੂਰਤੀ ਖੜ੍ਹੀ ਹੈ।

ਇਸ ਨਾਰੀ ਮੂਰਤੀ ਦਾ ਰੰਗ ਕਾਲਾ ਕਿਉਂ ਹੈ? ਦਸਿਆ ਗਿਆ ਹੈ ਕਿ ਕਾਲੀ ਅਰੂਪ ਹੈ। ਜੇ ਅਰੂਪ ਹੈ

ਉਸ ਦਾ ਕੋਈ ਰੰਗ ਨਹੀਂ ਹੁੰਦਾ। ਜਿਥੇ ਸਭ ਰੰਗਾਂ ਦਾ ਅਭਾਵ ਹੈ ਓਹੋ ਹੀ ਗੂਹੜਾ ਕਾਲਾ ਹੈ।

ਉਹ ਦਿਗੰਬਰ ਹੈ—ਨਿਰਵਸਤ੍ਰਾ ਹੈ। ਕਾਲੀ ਅਕਾਸ਼ ਸਰੂਪ ਹੈ। ਆਕਾਸ਼ ਬ੍ਰਹਮ ਸਰੂਪ ਹੈ। ਆਕਾਸ਼ ਨੂੰ ਕੱਪੜੇ ਕੌਣ ਪਹਿਨਾਵੇ? ਵਸਤਰ ਆਵਰਨ ਹਨ। ਸਭ ਤੋਂ ਸੂਖਮ ਆਵਰਨ (ਪਰਦਾ) ਹੈ ਮਾਯਾ। ਕਾਲੀ ਪੂਰਣ ਬ੍ਰਹਮਮਈ ਹੋਣ ਕਰਕੇ ਮਾਯਾਤੀਤਾ ਹੈ। ਤਦੇ ਹੀ ਉਹ ਆਵਰਨ ਰਹਿਤ ਦਿਗੰਬਰਾ ਹੈ।

ਕਾਲੀ ਵਿਰਾਟ ਬ੍ਰਹਮਮਈ ਹੈ ਇਸ ਲਈ ਉਹ ਤਿੰਨਾਂ ਨੇਤਰਾਂ ਨਾਲ ਭੂਤ ਭਵਿਖ ਤੇ ਵਰਤਮਾਨ ਨੂੰ ਵੇਖ ਰਹੀ ਹੈ।

ਕਾਲੀ ਦੇ ਮੱਥੇ ਉਪਰ ਅੰਮ੍ਰਿਤਮਈ ਚੰਦਰ ਕਲਾ ਜਾਂ ਅਰਧ ਚੰਦਰ ਹੈ। ਇਹੋ ਚੰਦਰ ਕਲਾ ਹੀ ਸਪਤ ਦਸ਼ੀ ਅਮਾ ਕਲਾ ਹੈ। ਅਮਾ ਕਲਾ ਅਰਥਾਤ ਅੰਮ੍ਰਿਤਮਈ। ਅੰਮ੍ਰਿਤ ਤੱਤ੍ਵ ਅਰਥਾਤ ਨਿਰਵਾਣ ਜਾਂ ਮੋਖਸ਼ ਚੰਦਰਮਾ ਵਿਚੋਂ ਅੰਮ੍ਰਿਤ ਝਰਦਾ ਹੈ। ਜੋ ਮੋਖਸ਼ ਸੁਰੂਪ ਹੈ। ਇਹ ਦੇਵੀ ਮੋਖਸ਼ ਦੀ ਬਖਸ਼ਿਸ਼ ਕਰਦੀ ਹੈ।

ਇਸ ਕਾਲੀ ਦੇ ਲੰਮੇ ਤਿੱਖੇ ਦੰਦ ਸਤੋ ਗੁਣ ਦੇ ਵਾਧੇ ਦੇ ਪ੍ਰਤੀਕ ਹਨ। ਇਸ ਦੀ ਬਾਹਰ ਨਿਕਲੀ ਲਾਲ ਜੀਭ ਰਜੋ ਗੁਣ ਦੀ ਪ੍ਰਤੀਕ ਹੈ। ਦੇਵੀ ਪਹਿਲਾਂ ਰਜੋ ਗੁਣ ਨੂੰ ਵਧਾ ਕੇ ਤਮੋ ਗੁਣ ਦਾ ਨਾਸ਼ ਕਰਦੀ ਹੈ। ਲਾਲ ਲਹੂ ਭਿੱਜੀ ਜੀਭ ਦਾ ਇਹੋ ਕੰਮ ਹੈ। ਫਿਰ ਸਤੋ ਗੁਣ ਰੂਪੀ ਲੰਮੇ ਤਿੱਖੇ ਦੰਦਾਂ ਨਾਲ ਲਾਲ ਜੀਭ ਨੂੰ ਚਿੱਥ ਕੇ ਰਜੋ ਗੁਣ ਨੂੰ ਵੀ ਸਮਾਪਤ ਕਰ ਦੇਂਦੀ ਹੈ।

ਕਾਲਿਕਾ ਨੂੰ ਉਹ ਸਾਧਕ ਬਹੁਤ ਪਿਆਰੇ ਹਨ ਜੋ ਬੱਚਿਆਂ ਵਾਂਗ ਨਿਰਛਲ, ਨਿਸ਼ਕਾਮ, ਨਿਰਵਿਕਾਰ ਹੁੰਦੇ ਹਨ। ਕਾਲੀ ਇਨ੍ਹਾਂ ਸਾਧਕਾਂ ਦੇ ਪ੍ਰਤੀਕ ਬਾਲਕਾਂ ਦੇ ਸ਼ਵਾਂ ਨੂੰ ਆਪਣੇ ਕੰਨਾਂ ਦੇ ਆਭੂਸ਼ਣ ਵਾਂਗ ਪਹਿਨਦੀ ਹੈ।

ਉਭਰੇ ਹੋਏ ਡੁਲ੍ਹ ਡੁਲ੍ਹ ਪੈਂਦੇ ਥਣ ਉਸ ਅੰਨ ਆਦਿ ਵਲ ਧਿਆਨ ਦਿਵਾਉਂਦੇ ਹਨ ਜਿਸ ਨਾਲ ਦੇਵੀ ਤਿੰਨਾਂ ਲੋਕਾਂ (ਤ੍ਰਿਜਗਤ) ਦੀ ਪਾਲਣਾ ਕਰਦੀ ਹੈ।

ਚਤੁਰ ਭੁਜਾ ਦੇਵੀ ਦੇ ਖੱਬੇ ਹੇਠਲੇ ਹੱਥ ਵਿਚ ਮਹਾਂ ਮੋਹ ਰੂਪੀ ਅਸੁਰ ਦਾ ਸਿਰ ਹੈ ਅਤੇ ਖੱਬੇ ਪਾਸੇ ਦੇ ਹੀ ਉਪਰਲੇ ਹੱਥ ਵਿਚ ਗਿਆਨ ਰੂਪੀ ਖੜਗ ਹੈ। ਇਸ ਗਿਆਨ ਰੂਪੀ ਖੜਗ ਨਾਲ ਦੇਵੀ ਨਿਸ਼ਕਾਮ ਸਾਧਕ ਦੇ ਮੋਹਪਾਸ (ਬੰਧਨ) ਰੂਪੀ ਅਸੁਰ ਦਾ ਸਿਰ ਵੱਢ ਲੈਂਦੀ ਹੈ। ਦੇਵੀ ਦੇ ਸੱਜੇ ਪਾਸੇ ਵਾਲਾ ਉਪਰਲਾ ਹੱਥ ਅਭੈ ਮੁਦ੍ਰਾ ਵਿਚ ਤਣਿਆ ਹੋਇਆ ਹੈ ਅਤੇ ਸੱਜੇ ਪਾਸੇ ਦਾ ਹੀ ਹੇਠਲਾ ਹੱਥ ਵਰ ਮੁਦ੍ਰਾ ਵਿਚ। ਇਸ ਦਾ ਅਰਥ ਹੈ ਕਿ ਜਦੋਂ ਜਦੋਂ ਜੀਵ ਨੂੰ ਕਿਸੇ ਮੁਸੀਬਤ ਦਾ ਸਾਹਮਣਾ ਕਰਨਾ ਪੈਂਦਾ ਹੈ ਓਦੋਂ ਓਦੋਂ ਹੀ ਦੇਵੀ ਜੀਵ ਦੀ ਰਖਿਆ ਕਰਦੀ ਤੇ ਅਭੈਦਾਨ ਦੇਂਦੀ ਹੈ ਅਤੇ ਜਿਹੜੇ ਜੀਵ ਵਿਕਲਪਾਂ ਤੋਂ ਉਪਰ ਉਠ ਕੇ ਵਿਕਲਪਾਂ ਦੇ ਮੂਲ ਕਾਰਨ ਮਹਾਂ ਮੋਹ ਆਦਿ ਦਾ ਸਿਰ ਲਾਹ ਦੇਂਦੇ ਨੇ ਉਨ੍ਹਾਂ ਸਕਾਮ ਸਾਧਕਾਂ ਨੂੰ ਮਨ-ਇਛਿਤ ਵਰ ਪ੍ਰਾਪਤ ਹੋ ਜਾਂਦੇ ਨੇ।

ਕਾਲਿਕਾ ਦੇਵੀ ਦੇ ਗਲ ਵਿਚ ਵੱਢੇ ਹੋਏ ਸਿਰਾਂ ਦੀ ਮਾਲਾ—ਉਨ੍ਹਾਂ ਪੰਜਾਹ ਅੱਖਰਾਂ ਦੀ ਪ੍ਰਤੀਕ ਹੈ ਜਿਸ ਨੂੰ ਵਰਨ ਮਾਲਾ ਜਾਂ ਵਰਨ ਮਾਤ੍ਰਿਕਾ ਆਖਿਆ ਜਾਂਦਾ ਹੈ। ਇਸ ਵਰਨ ਮਾਤ੍ਰਿਕਾ ਦੇ ਪੰਜਾਹ ਵਰਨਾਂ ਤੋਂ ਜਗਤ ਦੀ ਰਚਨਾ ਹੈ ਤੇ ਇਨ੍ਹਾਂ ਵਰਨਾਂ ਦੀ ਸਮਾਪਤੀ ਜਗਤ ਦਾ ਸੰਘਾਰ ਅਰਥਾਤ ਪਰਮੇਸ਼ਵਰ ਵਿਚ ਲੈਅ। ਇਹ ਮਾਤ੍ਰਿਕਾ ਵਰਨ ਨਾਮ ਰੂਪਾਤਮਕ ਅਰਥਾਤ ਜਗਤ ਦੇ ਪ੍ਰਤੀਨਿਧੀ ਹਨ। ਮਹਾਂ-ਪ੍ਰਲੈ ਸਮੇਂ ਕਾਲੀ ਜਗਤ ਨੂੰ ਆਪਣੇ ਵਿਚ ਲੀਨ ਕਰ ਲੈਂਦੀ ਹੈ ਅਰਥਾਤ ਪ੍ਰਤੀ ਸੰਹਾਰ ਕਰ ਲੈਂਦੀ ਹੈ।

ਜੀਵ ਦੇ ਹੱਥ ਕਰਮ ਦੇ ਸੂਚਕ ਹਨ। ਜਿੰਨਾ ਚਿਰ ਮੋਖਸ਼ ਪ੍ਰਾਪਤ ਨਹੀਂ ਹੁੰਦਾ ਓਨਾ ਚਿਰ ਜਨਮ ਜਨਮਾਂਤਰ ਤਕ ਹੱਥਾਂ ਰਾਹੀਂ ਕਰਮ ਕਰਦਾ ਹੈ। ਇਨ੍ਹਾਂ ਵੱਢੇ ਹੋਏ ਹੱਥਾਂ ਦੀ ਕਮਰ ਦੁਆਲੇ ਝਾਲਰ ਦਾ ਅਰਥ ਹੈ—ਕਰਮਾਂ ਦਾ ਅਰਪਨ ਤੇ ਮੋਖਸ਼ ਦੀ ਪ੍ਰਾਪਤੀ।

ਦੇਵੀ ਦਾ ਖੱਬਾ ਪੈਰ ਅਗਾਂਹ ਵਧਾ ਕੇ ਖਲੋਣ ਨੂੰ ਆਲੀੜ੍ਹਪਾਦਾ ਆਖਿਆ ਜਾਂਦਾ ਹੈ ਅਤੇ ਸੱਜਾ ਪੈਰ ਵਧਾ ਕੇ ਖਲੋਣ ਨੂੰ ਪ੍ਰਤਿਆਲੀੜ੍ਹਪਾਦਾ। ਇਸ ਦਾ ਅਰਥ ਹੈ ਕਿ ਦੇਵੀ ਦਾ ਇਕ ਪੈਰ ਅਤੀਤ (ਭੂਤਕਾਲ) ਵਿਚ ਹੈ ਅਤੇ ਦੂਜਾ ਪੈਰ ਭਵਿਖਤ ਵਿਚ। ਇੰਜ ਦੇਵੀ ਕਾਲਿਕਾ ਕਾਲ ਦੀ ਅਧਿਸ਼ਠਾਤਰੀ (ਸਵਾਮਿਨੀ) ਰੂਪ ਵਿਚ ਖੜ੍ਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਰਚਿਤ ਇਨ੍ਹਾਂ ਤੁਕਾਂ ਦਾ ਅਰਥ ਉਪਰ ਦੱਸੇ ਚੋਹਾਂ ਹੱਥਾਂ ਦੇ ਵਰਨਣ ਤੋਂ ਸਪਸ਼ਟ ਹੋ ਜਾਂਦਾ ਹੈ:

"ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ
ਭਾਰੀ ਭੁਜਾਨ ਕੋ ਭਾਰੀ ਭਰੋਸੋ।"

ਇਸ ਕਲਜੁਗ ਵਿਚ ਕਾਲੀ ਦੀ ਬਲਵਾਨ ਭੁਜਾ ਵਿਚ ਫੜੇ ਗਿਆਨ ਰੂਪੀ ਖੜਗ ਨਾਲ ਮਹਾਂ ਮੋਹ ਦਾ ਸਿਰ ਲਾਹ ਕੇ ਮੋਖਸ਼ ਪਦ ਹਾਸਿਲ ਕੀਤਾ ਜਾ ਸਕਦਾ ਹੈ ਅਤੇ 'ਅਭੈ' ਤੇ 'ਵਰ' ਨਾਲ ਮੁਸੀਬਤਾਂ ਤੋਂ ਰਖਿਆ ਤੇ ਉੱਤਮ ਸੁਖਾਂ ਦਾ ਭੋਗ ਵੀ ਕੀਤਾ ਜਾ ਸਕਦਾ ਹੈ। ਇੰਜ ਇਹ ਕਾਲੀ ਭੋਗ ਤੇ ਮੋਖਸ਼ ਦੋਹਾਂ ਦੀ ਹੀ ਦਾਤੀ ਦੇ ਰੂਪ ਵਿਚ ਸਹਾਇਕ ਹੁੰਦੀ ਹੈ।

# ਮਜ਼ਹਬ ਬਨਾਮ ਧਰਮ

—ਗਿਆਨ ਮਾਰਤੰਡ ਪੰ: ਗੁਪਾਲ ਸਿੰਘ

ਸਫਾਈਆਂ ਹੋ ਰਹੀ ਹੈਂ ਜਿਤਨੀ
ਦਿਲ ਉਤਨੇ ਹੀ ਹੋ ਰਹੇ ਹੈਂ ਮੈਲੇ
ਤਾਰੀਕੀ ਛਾ ਜਾਏਗੀ ਜਹਾਂ ਮੇਂ
ਅਗਰ ਯਹੀ ਰੌਸ਼ਨੀ ਰਹੇਗੀ ।

ਇਹ ਗੱਲ ਦੋ ਤੇ ਦੋ ਚਾਰ ਵਾਂਗ ਸਹੀ ਹੈ ਕਿ ਅਸਾਂ ਮਜ਼ਹਬੀ ਕਸ਼ਮਕਸ਼ ਨੂੰ ਵਧਾ ਕੇ ਆਪਣੀ ਇਹ ਜ਼ਿੰਦਗੀ ਆਪ ਹੀ ਦੁਖੀ ਬਣਾ ਲਈ ਹੈ । ਜਿਹੜੀਆਂ ਗੱਲਾਂ ਅਸੀਂ ਆਪਣੀ ਜਹਾਲਤ ਜਾਂ ਚਾਲਾਕ ਬੰਦਿਆਂ ਦੀ ਉਕਸਾਹਟ ਜਾਂ ਆਪਣੀ ਖੁਦਗਰਜ਼ੀ ਦੀ ਵਜ੍ਹਾ ਨਾਲ ਜਾਣ ਬੁਝ ਕੇ ਕਰਦੇ ਹਾਂ ਉਸ ਦਾ ਨਾਮ ਮਜ਼ਹਬ ਰਖ ਲਿਆ ਏ । ਇਸੇ ਤਰ੍ਹਾਂ ਇਹ ਹੀ ਨਹੀਂ ਕਿ ਆਪਣੇ ਆਪ ਨੂੰ ਇਖ਼ਲਾਕੀ ਤੌਰ ਤੇ ਥੱਲੇ ਡੇਗ ਲੈਂਦੇ ਹਾਂ ਬਲਕਿ ਅਸਲੀ ਮਜ਼ਹਬ ਦੇ ਨਾਮ ਨੂੰ ਵੀ ਬਦਨਾਮ ਕਰਦੇ ਹਾਂ ।

ਮਜ਼ਹਬ ਉਹ ਸਾਫ-ਸੁਥਰਾ ਗੁਰ ਹੈ ਜਿਹੜਾ ਸਾਨੂੰ ਆਪੋ ਵਿਚ ਮੁਹਬਤ ਅਤੇ ਆਸ਼ਨਾਈ ਸਿਖਾਂਦਾ ਹੈ । ਸਾਨੂੰ ਖ਼ਲਕਤ ਖ਼ੁਦਾ ਨਾਲ ਨੇਕ ਵਰਤਾਓ ਕਰਨਾ ਸਿਖਾਉਂਦਾ ਹੈ । ਸਾਨੂੰ ਆਪਣੇ ਮਾਲਕ ਈਸ਼ਵਰ ਨਾਲ ਦਿਲੀ-ਰਿਸ਼ਤਾ ਪੈਦਾ ਕਰਨ ਦਾ ਰਸਤਾ ਦੱਸਦਾ ਹੈ । ਸਾਨੂੰ ਪੁਰ-ਅਮਨ ਜ਼ਿੰਦਗੀ ਬਸਰ ਕਰਨ ਦੀ ਸਿਖਿਆ ਦੇਂਦਾ ਹੈ । ਅਸੀਂ ਇਸਨੂੰ ਖੁਦਗਰਜ਼ੀ ਅਤੇ ਹਿਮਾਕਤ ਨਾਲ ਇਸ ਹੱਦ ਤਕ ਬਦਨਾਮ ਕਰ ਦਿਤਾ ਏ ਕਿ ਅੱਜ ਕਲ੍ਹ ਕਈ ਸੁਸਾਇਟੀਆਂ ਵਿਚ ਇਸ ਤੇ ਵਤੰਡਾਵਾਦ ਹੁੰਦਾ ਏ । ਬਹਿਸ ਹੀ ਨਹੀਂ, ਲੜਾਈ ਝਗੜਿਆਂ ਤਕ ਨੌਬਤ ਪਹੁੰਚ ਜਾਂਦੀ ਏ । ਕਈਆਂ ਸਜਨਾਂ ਨੂੰ ਇਹ ਵੀ ਆਖਦਿਆਂ ਸੁਣਿਆ ਗਿਆ ਹੈ ਕਿ ਮਜ਼ਹਬ ਦੀ ਹੁਣ ਦੁਨੀਆਂ ਵਿਚ ਕੀ ਲੋੜ ਏ ?

ਇਸ ਦਾ ਕਾਰਨ ਇਕੋ ਇਕ ਇਹ ਹੈ ਕਿ ਮਜ਼ਹਬ ਦੇ ਝੂਠੇ ਪੈਰੋਕਾਰਾਂ ਦੀਆਂ ਬੁਰੀਆਂ ਕਰਤੂਤਾਂ ਨੂੰ ਵੇਖ ਕੇ ਲੋਕ ਇਸ ਤੋਂ ਨਫਰਤ ਕਰਨ ਲਗ ਪਏ ਹਨ । ਕਹਿੰਦੇ ਹਨ ਕਿ ਜੇਕਰ ਅੱਜ ਕਲ ਦੁਨੀਆਂ ਵਿਚੋਂ ਮਜ਼ਹਬ ਖ਼ਤਮ ਕਰ ਦਿਤਾ ਜਾਏ ਤਾਂ ਮੌਜੂਦਾ ਤਲਖੀ ਤੇ ਝਗੜੇ ਮੁਕ ਸਕਦੇ ਹਨ । ਇਸ ਵਿਚ ਜਿਤਨੀ ਮਹਾਂ ਦੇ ਦਾਣੇ ਤੇ ਸਫੈਦੀ ਏ, ਉਤਨਾ ਵੀ ਸੱਚ ਨਹੀਂ, ਭਾਵ ਬਿਲਕੁਲ ਹੀ ਝੂਠ ਹੈ ਅਤੇ ਉਹਨਾਂ ਦੀ ਇਹ ਕੋਸ਼ਿਸ਼ ਵੀ ਫਜ਼ੂਲ ਹੈ । ਉਹਨਾਂ ਦਾ ਇਹ ਨੁਸਖਾ ਵੀ ਗਲਤ ਹੈ । ਇਹ ਖਿਆਲ ਵੀ ਬੇਬੁਨਿਆਦ ਹੈ । ਇਸ ਸਮੇਂ ਜਿਹੜਾ ਆਦਮੀ ਕਟੜ ਮਜ਼ਹਬੀ ਹੈ ਉਹ ਤੰਗ-ਦਿਲੀ ਤੇ ਤੁਅਸੱਬ ਦਾ ਸ਼ਿਕਾਰ ਹੋ ਗਿਆ ਹੈ, ਉਸ ਦਾ ਨੁਕਤਾ-ਨਿਗਾਹ ਬੜਾ ਤੰਗ ਹੈ । ਉਹ ਸਮਝਦਾ ਹੈ ਕਿ ਜਿਸ ਐਨਕ ਨਾਲ ਮੈਂ ਵੇਖਦਾ ਹਾਂ ਉਹ ਹੀ ਦੁਨੀਆਂ ਨੂੰ ਠੀਕ ਤੌਰ ਤੇ ਵੇਖਣ ਦੇ ਕਾਬਲ ਹੈ । ਹੋਰ ਸਭ ਅੰਨੇ ਹੀ ਹਨ । ਉਹ ਦੂਸਰਿਆਂ ਦੀ ਚੰਗੀ ਗੱਲ ਵੀ ਆਪਣੀ ਤੰਗ-ਦਿਲੀ ਦੇ ਪ੍ਰਭਾਵ ਨਾਲ ਮੰਨਣ ਨੂੰ ਤਿਆਰ ਨਹੀਂ ਹੁੰਦਾ । ਏਥੇ ਹੀ ਨਹੀਂ ਜਦੋਂ ਕੋਈ ਇਖਤਲਾਫ ਦਾ ਮੌਕਾ ਮਿਲਦਾ ਹੈ ਉਹ ਦੂਜਿਆਂ ਦੇ ਨੁਕਤਾ ਨਿਗਾਹ ਨੂੰ ਸੁਣਨਾ ਤਾਂ ਇਕ ਪਾਸੇ, ਆਪਣੀ ਝੂਠੀ ਜ਼ਿਦ ਤੇ ਅੜੇ ਰਹਿਣਾ ਮਜ਼ਹਬ ਦੀ ਬੜੀ ਸੇਵਾ ਸਮਝਦਾ ਹੈ । ਉਹ ਸਮਝਦਾ ਹੈ ਕਿ ਅਸਲ ਮਜ਼ਹਬ ਦੂਸਰਿਆਂ ਨਾਲ ਮੁਖਾਲਫ਼ਤ ਰਖਣਾ ਹੀ ਹੈ । ਏਸ ਤਰ੍ਹਾਂ ਏਥੋਂ ਹੀ ਬਦਅਮਨੀ ਦੀ ਸ਼ੁਰੂਆਤ ਹੁੰਦੀ ਏ ।

ਬਦਕਿਸਮਤੀ ਨਾਲ ਪਹਿਲਾਂ ਤਾਂ ਧਾਰਮਕ ਤਾਲੀਮ ਦੀ ਬੜੀ ਕਮੀ ਹੈ, ਦੂਜੇ ਮਜ਼ਹਬ ਦੀ ਅਸਲੀਅਤ ਤੋਂ ਵੀ ਵਾਂਝੇ ਹਨ । ਇਸ ਵਜ੍ਹਾ ਨਾਲ ਏਸ ਕਿਸਮ ਤੇ ਤੰਗ—ਦਿਲ ਇਨਸਾਨ ਬੇਇਲਮ ਤੇ ਜਾਹਲ ਲੋਕਾਂ ਵਿਚ ਆਪਣੀ ਤੰਗ ਦਿਲੀ ਦੇ ਖਿਆਲਾਤ ਫੈਲਾਣ ਵਿਚ ਕਾਮਯਾਬ ਹੋ ਜਾਂਦੇ ਹਨ । ਬਦਅਮਨੀ ਦੀ ਅੱਗ ਭੜਕ ਉਠਦੀ ਹੈ । ਇਹਦੇ ਭੈੜੇ ਅਸਰਾਂ ਦਾ ਖਿਮਿਆਜ਼ਾ ਸਾਰੇ ਹੀ ਭਲੇ ਬੁਰੇ ਬੰਦਿਆਂ ਨੂੰ ਭੁਗਤਨਾ ਪੈਂਦਾ ਹੈ ।

ਪੰਜਾਬੀ ਵਿਚ ਇਹ ਗੱਲ ਆਮ ਮਸ਼ਹੂਰ ਏ ਕਿ... ਗਾਈਆਂ ਦੇ ਇਕੱਠ ਵਿਚ ਇਕ ਹੀ ਸਾਹਨ ਆ ਜਾਵੇ ਤਾਂ ਸਾਰੀਆਂ ਗਾਈਆਂ ਵਿਚ ਬਦਅਮਨੀ ਫੈਲਾ ਦੇਂਦਾ ਏ ।

ਮਜ਼ਹਬ ਦਰਅਸਲ ਨਾ ਤੰਗ—ਦਿਲੀ ਅਤੇ ਨਾ ਹੀ ਨਫਰਤ ਕਰਨੀ ਸਿਖਾਂਦਾ ਏ । ਬਲਕਿ ਉਹ ਤਾਂ ਪਿਆਰ ਤੇ ਖੁਸ਼ਗਵਾਰ ਸ਼ਬਦ ਸਿਖਾਂਦਾ ਏ । ਪ੍ਰੇਮ ਕੇ ਸੁੰਦਰ ਗੀਤ ਸੁਣਾਉਂਦਾ ਏ । ਅੱਜ ਕਲ੍ਹ ਦੀ ਬਦਅਮਨੀ ਉਹਨਾਂ ਲੋਕਾਂ ਦੀ ਹੀ ਕਾਢ ਏ ਜਿਨ੍ਹਾਂ ਦਾ ਹਲਵਾ-ਮੰਡਾ ਇਕ ਦੂਜੇ ਦੀ ਮੁਲਾਖਫਤ ਦੇ ਨਾਲ ਹੀ ਚਲਦਾ ਏ । ਇਸ ਤਰ੍ਹਾਂ ਦੀ ਫੈਲਾਈ ਹੋਈ ਸ਼ਰਾਰਤ ਦਾ ਅਸਰ ਨੇੜੇ ਹੀ ਨਹੀਂ ਬਲਕਿ ਬਹੁਤ ਦੂਰ ਤਕ ਮਾਰ ਕਰਦਾ ਏ ।

ਅਜ ਕਲ੍ਹ ਜਹਾਲਤ ਤੇ ਖ਼ੁਦਗਰਜ਼ੀ ਹੀ ਨਹੀਂ ਬਲਕਿ ਸੈਂਕੜੇ ਹਜ਼ਾਰਾਂ ਸ਼ੈਤਾਨ ਦੇ ਲਿਬਾਸ ਵਿਚ ਬਦਅਮਨੀ ਫੈਲਾਉਣ ਦੇ ਆਹਰ ਵਿਚ ਲਗੇ ਹੋਏ ਹਨ । ਇਹਨਾਂ ਸ਼ੈਤਾਨੀ ਦੇ ਰੂਪ ਵਿਚ ਭੱਦਰ ਪੁਰਸ਼ਾਂ ਦੀ ਕਿਰਪਾ ਨਾਲ ਸਾਡਾ ਦੇਸ ਤਬਾਹ ਨਾ ਹੋਏ ਤਾਂ ਕੀ ਹੋਏ ? ਨਾਮ-ਨਿਹਾਦ ਲੀਡਰ ਅਪਣੇ ਹਲਵੇ-ਮੰਡੇ ਨੂੰ ਹੀ ਬਰਕਰਾਰ ਰਖਣ ਲਈ ਮਜ਼ਹਬੀ ਰੂਪ ਨੂੰ ਗਲਤ ਢੰਗ ਨਾਲ ਪੇਸ਼ ਕਰਕੇ ਫਸਾਦ ਕਰਾਉਣ ਵਿਚ ਜੁਟੇ ਰਹਿੰਦੇ ਹਨ । ਆਪ ਵੱਖਰੇ ਦੇ ਵੱਖਰੇ ਹੀ ਰਹਿੰਦੇ ਹਨ ਲੋਕਾਂ ਨੂੰ ਪਰਚਾਰ ਕਰਦੇ ਹਨ ਕਿ ਵੇਖਣਾ ਕਿਤੇ ਹੌਂਸਲਾ ਨਾ ਹਾਰ ਜਾਣਾ, ਕੌਮੀ ਸ਼ਾਨ ਵਿਚ ਫਰਕ ਨਾ ਔਣ ਦੇਣਾ । ਮਜ਼ਹਬ ਦੀ ਆਨ ਨੂੰ ਵੱਟਾ ਨਾ ਲਗੇ । ਇਸ ਤਰ੍ਹਾਂ ਦਾ ਗੁਮਰਾਹਕੁਨ ਪ੍ਰਾਪੇਗੰਡਾ ਕਰਕੇ ਲੋਕਾਂ ਦੇ ਜਜ਼ਬਾਤ ਭੜਕਾਕੇ ਜਦੋਂ ਖ਼ੂਨ-ਖਰਾਬੇ ਦਾ ਕੰਮ ਸ਼ੁਰੂ ਹੋ ਜਾਂਦਾ ਹੈ ਤਾਂ ਉਕਸਾਉਣ ਵਾਲੇ ਖੁਦ ਦੁੰਮ ਦਬਾਕੇ ਅਲਗ ਹੋ ਜਾਂਦੇ ਹਨ । ਇਹ ਲੋਕ ਫਿਰਕਿਆਂ ਵਿਚ ਇਹ ਕਹਿੰਦੇ ਹਨ ਕਿ ਹਿੰਦੂ ਧਰਮ ਦੀ ਕਿਸ਼ਤੀ ਡੁਬ ਰਹੀ ਏ, ਇਸਲਾਮ ਖਤਰੇ ਵਿਚ ਹੈ, ਸਿੱਖੀ ਤੇ ਕੁਹਾੜਾ ਚਲ ਰਿਹਾ ਏ । ਪੰਜਾਬੀ ਦੀ ਇਕ ਬਹੁਤ ਮਸ਼ਹੂਰ ਕਹਾਵਤ ਏ ਕਿ "ਭੁਸ ਵਿਚ ਤੀਲੀ ਸੁਟ, ਮਜ਼ਾ ਲੈ ਦੂਰ ਖੜ੍ਹੀ"। ਇਹਨਾਂ ਭੱਦਰ ਪੁਰਸ਼ਾਂ ਦਾ ਇਹ ਹੀ ਕੰਮ ਹੈ ।

ਮੌਜੂਦਾ ਬਦਅਮਨੀ ਫੈਲਾਉਣ ਦੀਆਂ ਦੋ ਹੀ ਗੱਲਾਂ ਹਨ—ਇਕ ਲੋਕਾਂ ਦਾ ਮਜ਼ਹਬ ਦੀ ਅਸਲੀਅਤ ਤੋਂ ਵਾਕਫ਼ ਨਾ ਹੋਣਾ, ਦੂਜੇ ਖ਼ੁਦਗਰਜ਼ ਲੋਕਾਂ ਦੀ ਖ਼ੁਦਗਰਜ਼ੀ । ਇਹ ਲੋਕ ਲੋਕਾਂ ਦੀ ਜ਼ਹਾਲਤ ਦਾ ਬੜਾ ਫਾਇਦਾ ਉਠਾਉਂਦੇ ਹਨ । ਇਹਨਾਂ ਨੂੰ ਨਾ ਦੇਸ ਨਾਲ, ਨਾ ਧਰਮ ਨਾਲ, ਨਾ ਮਜ਼ਹਬ ਨਾਲ ਅਤੇ ਨਾ ਹੀ ਇਨਸਾਨੀਅਤ ਨਾਲ ਕੋਈ ਵਾਸਤਾ ਏ ਬਿਨਾ ਅਪਨੀ ਖ਼ੁਦਗਰਜ਼ੀ ਤੋਂ ।

ਉਕਸਾਹਟ ਦਾ ਅਸਰ ਹੋਵੇ ਵੀ ਤਾਂ ਮਿੱਟੀ ਅਤੇ ਰੇਤ ਵਿਚ, ਸ਼ੀਸ਼ੇ ਤੇ ਕੰਵਲ ਫੁਲ ਤੇ ਨਹੀਂ ਠਹਿਰ ਸਕਦਾ । ਜੇਕਰ ਸਾਨੂੰ ਮਜ਼ਹਬ ਦੀ ਅਸਲੀਅਤ ਦਾ ਪਤਾ ਲਗ ਜਾਏ ਕਿ ਮਜ਼ਹਬ ਇਕ ਦੂਜੇ ਤੇ ਭਰੋਸਾ ਕਰਨਾ, ਪਿਆਰ ਮੁਹੱਬਤ ਕਰਨਾ ਹੈ, ਦਿਲ ਸਾਫ ਕਰਨਾ ਹੈ ਤਾਂ ਕਿਸੇ ਤੇ ਬੁਰਾ ਅਸਰ ਨਹੀਂ ਹੋ ਸਕਦਾ । ਅਸੀਂ ਇਸ ਤਰ੍ਹਾਂ ਦੇ ਘਟ ਅਕਲ ਵਾਲੇ ਬਣ ਗਏ ਹੋਏ ਹਾਂ, ਜਿਸ ਤਰ੍ਹਾਂ ਇਕ ਸ਼ੇਰ ਆਪਣਾ ਹੀ ਪਰਛਾਵਾਂ ਖੂਹ ਵਿਚ ਵੇਖ ਉਸ ਨੂੰ ਅਪਨਾ ਦੁਸ਼ਮਣ ਸਮਝ ਉਸ ਤੇ ਹਮਲਾ ਕਰਦਾ ਹੈ ਤਾਂ ਆਪ ਹੀ ਨਾਸ਼ ਹੋ ਜਾਂਦਾ ਏ :

ਗੁਰ ਬਿਨ ਭਰਮ ਲਗ ਬੂਸਿਉ
ਭੇਦ ਲਹੇ ਬਿਨ ਸੁਆਨ ॥
ਕੇਹਰ ਬਪੜਾਈ ਨਿਰਖ ਪਰਯੋ ਕੂਪ ਅਗਿਆਨ ॥

ਇਹ ਸਾਰਾ ਕੌਤਕ ਗੁਰੂ ਹੁਕਮ ਦੁਆਰਾ ਮਜ਼ਹਬ ਨੂੰ ਨਾ ਸਮਝਣ ਕਰਕੇ ਹੀ ਵਾਪਰਿਆ । ਮਜ਼ਹਬ ਵਿਚ ਕੋਈ ਨੁਕਸ ਨਹੀਂ, ਨਾ ਕੋਈ ਕਮੀ ਏਂ, ਇਹ ਤਾਂ ਸਾਡੀ ਅਪਣੀ ਹੀ ਭੁੱਲ ਹੈ ! ਜੇਕਰ ਇਹਨਾਂ ਕਮਜ਼ੋਰੀਆਂ ਨੂੰ ਦੂਰ ਕਰ ਲਈਏ ਤਾਂ ਕੋਈ ਦੁਖ ਨਹੀਂ, ਸੁਖ ਹੀ ਸੁਖ ਹੈ । ਲੋਕਾਂ ਨੂੰ ਮਜ਼ਹਬ ਦੀ ਹਕੀਕਤ ਤੋਂ ਜਾਣੂ ਕਰਾਣਾ ਚਾਹੀਦਾ ਏ । ਸੱਚਾ ਮਜ਼ਹਬ ਤਾਂ ਸਭ ਦਾ ਸਾਂਝਾ ਇਕ ਹੀ ਹੈ

ਗੁਲ ਹਾਏ ਰੰਗਾ ਰੰਗ ਸੇ ਹੈਂ ਜ਼ੀਨਤੇ ਚਮਨ ।
ਐ ਜ਼ੌਕ ਇਸ ਜਹਾਂ ਕੋ ਹੈ ਜ਼ੇਬ ਇਖ਼ਤਲਾਫ਼ ਸੇ ।

ਬਾਗ ਵਿਚ ਕਈ ਤਰ੍ਹਾਂ ਦੇ ਫੁੱਲ, ਕਈ ਰੰਗਾਂ ਦੇ ਹੁੰਦੇ ਹਨ । ਉਹ ਸਾਰਿਆਂ ਕਿਸਮਾਂ ਦੇ ਫੁੱਲ ਮਿਲਾ ਕੇ ਹੀ ਬਗੀਚਾ ਬਣਦਾ ਹੈ । ਅਜ ਕਲ੍ਹ ਸਾਡਾ ਹਾਲ ਉਨ੍ਹਾਂ ਚਾਰ ਅੰਨ੍ਹਿਆਂ ਵਰਗਾ ਹੈ ਜਿਹੜੇ ਹਾਥੀ ਵੇਖਣ ਗਏ ਸਨ । ਇਕ ਨੇ ਹਾਥੀ ਦੀ ਲੱਤ ਫੜ ਕੇ ਕਿਹਾ ਕਿ ਥੰਮ੍ਹ ਵਰਗਾ ਏ । ਦੂਜੇ ਨੇ ਕੰਨ ਫੜ ਕੇ ਕਿਹਾ ਛੱਜ ਵਰਗਾ ਏ । ਤੀਸਰੇ ਨੇ ਪੂਛ ਫੜ ਕੇ ਕਿਹਾ ਰੱਸੇ ਵਰਗਾ ਏ । ਚੌਥੇ ਨੇ ਦੰਦ ਫੜ ਕੇ ਕਿਹਾ ਦਰਖਤ ਦੀ ਟਹਿਣੀ ਵਰਗਾ ਏ । ਇਹ ਗੱਲਾਂ ਕਰ ਇਕ ਦੂਜੇ ਨੂੰ ਝੂਠਾ ਕਰ ਆਪਸੀ ਲੜਾਈ ਤਕ ਨੌਬਤ ਪਹੁੰਚ ਗਈ । ਸਾਡੀ ਵੀ ਅਜ ਕਲ੍ਹ ਕੁਝ ਏਸੇ ਤਰ੍ਹਾਂ ਦੀ ਹੀ ਹਾਲਤ ਹੋ ਗਈ ਏ । ਅਸਲੀਅਤ ਤੋਂ ਨਾ ਜਾਣੂ ਹੋਣ ਕਰਕੇ ਹੀ ਇਹ ਹਾਲਤ ਹੁੰਦੀ ਏ । ਸੱਚੀ ਗੱਲ ਤਾਂ [ਇਹ ਹੈ ਕਿ ਹਰ ਇਕ ਇਨਸਾਨ ਨੂੰ ਮਜ਼ਹਬ ਦੀ ਅਸਲੀਅਤ ਤੋਂ ਜਾਣੂ ਹੋਣਾ ਚਾਹੀਦਾ ਹੈ । ਆਪਣੀਆਂ ਆਪਣੀਆਂ ਅੱਖਾਂ ਤੋਂ ਤੰਗ--ਨਜ਼ਰੀਏ ਦੀਆਂ ਐਨਕਾਂ ਉਤਾਰਕੇ ਇਕ ਦੂਜੇ ਦੇ ਧਰਮ ਗਰੰਥਾਂ ਨੂੰ ਪੜ੍ਹਕੇ ਵੇਖੀਏ, ਫੇਰ ਵੇਦ, ਆਦਿ ਸ੍ਰੀ ਗਰੰਥ ਸਾਹਿਬ, ਸ਼ਾਸਤਰ, ਅੰਜੀਲ, ਕੁਰਾਨ ਵਗੈਰਾ ਦੀ ਤਾਲੀਮ ਵਿਚ ਕੋਈ ਫਰਕ ਨਹੀਂ । ਜਦੋਂ ਤਕ ਅਸੀਂ ਧਰਮ, ਮਜ਼ਹਬ ਦੀ ਅਸਲੀਅਤ ਨਾ ਸਮਝਾਂਗੇ, ਭਾਵੇਂ ਅਸੀਂ ਕਿਤਨਾ ਹੀ ਪਰਚਾਰ ਕਰੀਏ ਦਿਲ ਦੀ ਗੰਦਗੀ ਤੋਂ ਛੁਟਕਾਰਾ ਨਹੀਂ ਪਾ ਸਕਦੇ । ਜ਼ਬਾਨ ਤੇ ਕੁਝ ਹੋਰ, ਦਿਲ ਵਿਚ ਕੁਝ

ਹੋਰ ਹੋਣ ਕਰਕੇ ਦਿਲ ਦਾ ਸ਼ੀਸ਼ਾ ਸਾਫ ਨਹੀਂ ਹੋ ਸਕਦਾ ।

ਜਿਨ ਮਨ ਹੋਰ ਮੁਖ ਹੋਰ ਸੇ ਕਾਂਢੇ ਕਚਿਆ ।

ਮਨ ਮਾਹਿ ਹੋਰ ਅਰ, ਮੁਖ ਮਾਹਿ ਹੋਰ, ਪਰਮ ਪਖੰਡੀ ਨਖ ਸ਼ਿਖ ਲਉ ਫਰੇਬੀ ਹੈ।

ਆਖਣ ਨੂੰ ਤਾਂ ਆਖਦੇ ਹਨ ਅਸੀਂ ਇਕ ਹਾਂ, ਪਰ ਕਹਿਨੇ ਕੋ ਤੋ ਕਹਿਤਾ ਹੈ ਕੋਈ ਗੈਰ ਨਹੀਂ । ਪਰ ਦਿਲ ਮੇ ਮੇਰੇ ਅਪਨਾ ਪਰਾਯਾ ਨਹੀਂ ਜਾਤਾ । ਸਾਡਾ ਦਿਲ-ਰੂਪੀ ਸ਼ੀਸ਼ਾ ਤਦ ਸਾਫ ਹੋਵੇਗਾ ਜਦੋਂ ਅਸੀਂ ਧਰਮ ਤੇ ਮਜ਼ਹਬ ਦੀ ਅਸਲੀਅਤ ਨੂੰ ਸਮਝ ਲਵਾਂਗੇ । ਫੇਰ ਸਾਡੀ ਅਵਸਥਾ ਇਹ ਹੋ ਜਾਏਗੀ ਜੋ ਗੁਰਬਾਣੀ ਅਤੇ ਧਰਮ ਗਰੰਥਾਂ ਵਿਚ ਲਿਖੀ ਹੈ ।

ਧਰਮ ਗਰੰਥ ਵਿਚੋਂ ਕੁਝ ਹਵਾਲੇ :—

—ਜ਼ਮੀਂ ਜ਼ਮਾਂ ਕੇ ਵਿਖੇ ਸਮਸਤ ਏਕ ਜੋਤ ਹੈ ।
ਨ ਬਾਢ ਹੈ ਨ ਘਾਟ ਹੈ ਨ ਘਾਟ ਬਾਢ ਹੋਤ ਹੈ ।

—ਸਭ ਮਹਿ ਜੋਤਿ ਜੋਤ ਹੈ ਸੋਇ ।
ਤਿਸ ਦੇ ਚਾਨਣ ਸਭ ਮਹਿ ਚਾਨਣ ਹੋਇ ।

—ਖ਼ਾਕ ਨੂਰ ਕਰਦੰ ਆਲਮ ਦੁਨੀਆਇ ।
ਅਸਮਾਨ ਜਿਮੀ ਦਰਖ਼ਤ
ਆਬ ਪੈਦਾਇਸ਼ ਖ਼ੁਦਾਇ ।

—ਮ: ੫ ਪੰਨਾ ੭੨੩

—ਨ ਕੋ ਮੇਰਾ ਦੁਸ਼ਮਨ ਰਹਿਆ
ਨ ਹਮ ਕਿਸਕੇ ਬੈਰਾਈ ।
ਬ੍ਰਹਮ ਪਸਾਰ ਪਸਾਰਿਉ ਭੀਤਰ
ਸਤਿਗੁਰ ਸੋਝੀ ਪਾਈ ।

—ਸਭ ਕੋ ਮੀਤ ਹਮ ਅਪਨਾ ਕੀਨਾ
ਹਮ ਸਭਨਾ ਕੇ ਸਾਜਨ ।
ਦੂਰ ਪਸਾਰਿਓ ਮਨ ਨਾ ਬਿਰਹਾ
ਤਾਂ ਮੇਲ ਲੀਓ ਮੇਰੇ ਰਾਜਨ ।

—ਧਨਾਸਰੀ ਮਹਲਾ ੫

—ਜਬ ਕਿਸੀ ਕੇ ਏਹ ਜਾਨਸ ਮੰਦਾ ।
ਤਬ ਸਗਲੇ ਇਸ ਮੇਲਹਿ ਫੰਦਾ ॥

—ਮੇਰੇ ਤੇਰ ਜਬ ਇਨਹ ਚੁਕਾਈ ॥
ਤਾਂਤੇ ਇਸ ਸੰਗ ਨਹੀਂ ਬੈਰਾਈ ॥

ਜਬ ਇਨ ਕਿਛ ਕਰ ਜਾਨੇ ਭੇਦਾ ॥
ਤਬ ਤੇ ਦੂਖ ਡੰਡ ਅਰ ਖੇਦਾ ॥
ਜਬ ਇਸ ਏਕੋ ਏਕੀ ਬੂਝਿਆ ॥
ਤਬ ਤੇ ਇਸ ਨੂੰ ਸਭ ਕਿਛ ਸੂਝਿਆ ।

—ਗਉੜੀ ਅਸਟਪਦੀਆ

—ਦਖਨ ਦੇਸ ਹਰੀ ਕਾ ਬਾਸਾ,
ਪਛਮ ਅਲਹੁ ਮੁਕਾਮਾ ।
ਦਿਲ ਮਹਿ ਖੋਜ ਦਿਲੈ ਦਿਲ ਖੋਜਹੁ
ਏਹੀ ਠੌਰ ਮੁਕਾਮਾ

—ਬਿਨ ਤਨ ਮਹੀਪ ਜਲ ਥਲ ਮਹਾਨ,
ਜਹਿਂ ਤਹਿਂ ਪ੍ਰਮੋਹ ਕਰੁਣਾ ਨਿਧਾਨ ।
ਜਗਮਗਤ ਤੇਜ ਪੂਰਨ ਪ੍ਰਤਾਪ
ਅੰਬਰ ਜਮੀਨ ਇਹ ਜਪਤ ਜਾਪ ॥

(ਅਕਾਲ ਉਸਤਤ)

—ਰਹਬੋ ਜੋਰਮ ਜਲ ਥਲ ਮਹਿ ਰਾਮ,
ਇਤੁ ਉਤ ਦੂਹੂੰ ਲੋਕਨ ਬਿਸਰਾਮ,
ਸਰਬ ਚਰਾਚਰ ਮੇਂਹਿ ਹਰਿ ਵਯਾਪੇ,
ਤੀਨਹੁ ਕਾਲ ਵਿਖੇ ਥਿਰ ਆਪੇ ।
ਤੀਨ ਲੋਕ ਪਤਿ ਮਹਿਦ ਮਹਾਨਾ,
ਅਵਰਨ ਖੇਬਤ ਜਾਸ ਸਮਾਨਾ ।
ਲਘੁ ਪਾਂਹਨ ਮਹਿ ਕਲਪਹੁੰ ਸੋਈ,
ਪ੍ਰਭ ਪ੍ਰਸੰਨ ਤੁਮ ਪਰ ਕਿਮ ਹੋਈ ।

— ਸੂਰਜ ਪ੍ਰਕਾਸ਼ ਰਾਸਿ ੩ = ਅ = ੩੦ ॥

—ਯੋ ਜਾਨਾਤਿ ਬ੍ਰਹਮ ਸਰਬ ਵਿਆਪੀ ਸਨਾਤਨਮ
ਕਿੰ ਅਸਤਮੇਧੰ ਸਰਵ ਬ੍ਰਹਮਾਤਿ ਜਾਨਤਾ ।

—ਮਹਾਂਨਿਰਵਾਨ ਤੰਤ੍ਰ ੪-੧੩=

(ਭਾਵ—ਜਿਹੜਾ ਇਹ ਜਾਣਦਾ ਏ ਕਿ ਪ੍ਰਮਾਤਮਾ ਹਰ ਜਗ੍ਹਾ ਹੈ, ਉਹ ਸਾਰੇ ਥਾਂ ਭਗਵਾਨ ਨੂੰ ਵੇਖਣ ਵਾਲੇ ਕਿਸੇ ਨਾਲ ਨਫਰਤ ਨਹੀਂ ਕਰ ਸਕਦਾ ।)

—ਏਕੰ ਜਾਚੋ ਤਿਰਬਹੁ ਤਿਧਾਵਿਭਵਾਤੀ ।

—ਅਥਰਵੇਦ

(ਭਾਵ—ਨੂਰ ਇਕੋ ਹੀ ਹੈ, ਪਰ ਵੱਖਰਾ ਵੱਖਰਾ ਸਾਰਿਆਂ 'ਚ ਰਵਿਆ ਹੋਇਆ ਹੈ ।)

— ਸ. ਓਤਾ ਪਰੋਤਸ਼ਚ ਵਿਭੂ ਪ੍ਰਯਾਸੂ ।

—ਯਜੁਰਵੇਦ

(ਭਾਵ—ਉਹ ਹਰ ਥਾਂ ਹਾਜ਼ਰ-ਨਾਜ਼ਰ ਪ੍ਰਮੇਸ਼ਰ ਸਾਰੀ ਕਾਇਨਾਤ ਵਿਚ ਚੰਗੀ ਤਰ੍ਹਾਂ ਸਮਾ ਰਿਹਾ ਹੈ।)

—ਪ੍ਰਤਯਮ ਯਜਨਾਮਤਿਸ਼ਟਤਿ ਸਰਵਤੋ ਸੁਖਾ।

—ਯਜੁਰਵੇਦ

(ਭਾਵ—ਹਰ ਪਾਸੇ ਉਸੇ ਪ੍ਰਮਾਤਮਾ ਦਾ ਜਲਵਾ ਹੈ ਤੇ ਉਹ ਹੀ ਸਭ ਵਿਚ ਮੌਜੂਦ ਹੈ।)

ਮੁਸਲਮਾਨ ਦਾ ਵੀ ਇਹ ਹੀ ਅਕੀਦਾ ਹੈ—ਕੀ ਤੁਸੀਂ ਨਹੀਂ ਜਾਨਦੇ ਕਿ ਸਿਰਫ ਖ਼ੁਦਾ ਦੀ ਜ਼ਮੀਨ ਤੇ ਆਸਮਾਨ ਸਲਾਮਤ ਹੈ ਇਹ ਸਾਰੀ ਸ੍ਰਿਸ਼ਟੀ ਅੱਲ੍ਹਾ ਤਾਅਲਾ ਦੀ ਮਲਕੀਅਤ ਹੈ ਜੋ ਵੀ ਅਸਮਾਨ ਜ਼ਮੀਨ ਸਭ ਉਸ ਦੇ ਚਰਣਾਂ ਵਿਚ ਝੁਕਦੀ ਹੈ "ਖੁਦਾਵੰਦ ਤੋਂ ਕੋਈ ਚੀਜ਼ ਵੀ ਛੁਪੀ ਹੋਈ ਨਹੀਂ—ਨਾ ਜ਼ਮੀਨ ਤੇ ਨਾ ਅਸਮਾਨ ਤੇ।"

ਜਦੋਂ ਤਕ ਅਸੀਂ ਸਭ ਵਿਚ ਭਗਵਾਨ ਨਾ ਵੇਖਾਂਗੇ, ਜੋ ਗੁਰੂ ਜੀ ਦਾ ਹੁਕਮ ਹੈ ਕਿ "ਘਟਿ ਘਟਿ ਮਹਿ ਹਰਿ ਜੂ ਬਸੈ ਸੰਤਨ ਕਹਿਉ ਪੁਕਾਰ", ਤਦ ਤਕ ਸਾਡਾ ਹਿਰਦਾ ਸ਼ੁਧ ਨਹੀਂ ਹੋ ਸਕਦਾ। ਆਖਰ ਸਾਡੀ ਇਹ ਹੀ ਹਾਲਤ ਰਹੇਗੀ—

ਸਫਾਈਆਂ ਹੋ ਰਹੀ ਹੈਂ ਜਿਤਨੀ
ਦਿਲ ਉਤਨੇ ਹੀ ਹੋ ਰਹੇ ਹੈਂ ਮੈਲੇ
ਤਾਰੀਕੀ ਛਾ ਜਾਏਗੀ ਜਹਾਂ ਮੇਂ
ਅਗਰ ਯਹੀ ਰੌਸ਼ਨੀ ਰਹੇਗੀ।







## ਲਾਇਬਰੇਰੀਆਂ ਲਈ ਰਾਸ਼ੀ ਰੱਖਣ ਲਈ ਖਜ਼ਾਨਾ ਮੰਤਰੀ ਦਾ ਧੰਨਵਾਦ

ਜਲੰਧਰ—ਪਿਛਲੇ ਦਿਨੀਂ ਜਲੰਧਰ ਦੇ ਪੰਜਾਬੀ ਲੇਖਕਾਂ ਸ. ਜਗਦੀਸ਼ ਸਿੰਘ ਵਰਿਆਮ (ਪ੍ਰਧਾਨ ਪੰਜਾਬੀ ਲੇਖਕ ਸਭਾ), ਸ. ਗੁਰਬਖਸ਼ ਸਿੰਘ ਬੰਨੋਆਣਾ (ਸ਼੍ਰੋਮਣੀ ਪੱਤਰਕਾਰ) ਸ. ਨਿਰੰਜਨ ਸਿੰਘ ਸਾਥੀ, ਪ੍ਰੋ. ਵਰਿਆਮ ਸਿੰਘ ਸੰਧੂ, ਪ੍ਰੋ. ਗੁਰਲਾਲ ਸਿੰਘ, ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਲਖਵਿੰਦਰ ਜੌਹਲ, ਪ੍ਰੋ. ਉਮਿੰਦਰ ਜੌਹਲ, ਸ. ਸਤਨਾਮ ਸਿੰਘ ਮਾਣਕ, ਸ. ਕੁਲਦੀਪ ਸਿੰਘ ਬਦੀ ਨੇ ਇਕ ਸਾਂਝੇ ਬਿਆਨ ਵਿਚ ਖੁਸ਼ੀ ਪ੍ਰਗਟ ਕੀਤੀ ਕਿ—ਪੰਜਾਬ ਦੇ ਨਵੇਂ ਬਜਟ ਵਿਚ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਲਾਇਬਰੇਰੀਆਂ ਲਈ, ਪੁਸਤਕਾਂ ਖਰੀਦਣ ਲਈ ਇਕ ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। ਲੇਖਕਾਂ ਨੇ ਖਜ਼ਾਨਾ ਮੰਤਰੀ ਕੈਪਟਨ ਕੰਵਲਜੀਤ ਸਿੰਘ ਦਾ ਇਸ ਉੱਦਮ ਲਈ ਧੰਨਵਾਦ ਕੀਤਾ ਤੇ ਨਾਲ ਹੀ ਮੰਗ ਕੀਤੀ ਕਿ ਇਹ ਰਕਮ ਵਧਾ ਕੇ ਘੱਟ ਤੋਂ ਘੱਟ ਦੋ ਕਰੋੜ ਰੁਪਏ ਕੀਤੀ ਜਾਏ, ਤਾਂ ਕਿ ਪੰਜਾਬ ਵਿਚ ਲਾਇਬਰੇਰੀ ਲਹਿਰ ਸ਼ੁਰੂ ਹੋ ਸਕੇ।

ਲੇਖਕਾਂ ਨੇ ਪ੍ਰਸਿਧ ਪੰਜਾਬੀ ਸਾਹਿਤਕਾਰ ਪ੍ਰਿੰ. ਸੰਤ ਸਿੰਘ ਸੇਖੋਂ ਦੀ ਸੁਪਤਨੀ ਦੀ ਮੌਤ ਤੇ ਸੇਖੋਂ ਸਾਹਿਬ ਨਾਲ ਹਮਦਰਦੀ ਵੀ ਪਰਗਟ ਕੀਤੀ।

---

ਜੇ ਤੁਸੀਂ ਆਪਣੇ ਵਰਤਮਾਨ ਦੇ ਮਾਹੌਲ ਅਤੇ ਮੌਜੂਦਾ ਹਾਲਾਤ ਤੋਂ ਅਕੇਵਾਂ ਮਹਿਸੂਸ ਕਰਨ ਲਗ ਪਓ ਤਾਂ ਸਮਝ ਲਵੋ ਕਿ ਕੁਦਰਤ ਤੁਹਾਡੇ ਪਾਸੋਂ ਕੁਝ ਵਡੇਰੀ ਮੰਗ ਕਰ ਰਹੀ ਹੈ ਜਾਂ ਤੁਹਾਡਾ ਵਿਕਾਸ ਰੁਕ ਰਿਹਾ ਹੈ, ਦਿਲ ਭਾਉਂਦਾ ਕੰਮ ਕਰਨਾ ਆਰੰਭ ਦਿਓ ਬਗੈਰ ਕਿਸੇ ਸਿੱਟੇ ਦੀ ਆਸ ਦੇ।

——

ਜਦ ਧਾਰਮਕ ਆਦਮੀਆਂ ਤੇ ਉਹਨਾਂ ਦੇ ਰੱਬੀ ਭਰੋਸੇ ਨੂੰ ਤੋੜਨ ਲਈ ਤਸ਼ਦਦ ਕੀਤੇ ਜਾਂਦੇ ਰਹੇ ਹਨ, ਧਰਮ ਦੀ ਦ੍ਰਿੜ੍ਹਤਾ ਵਧਦੀ ਆਈ ਹੈ ਅਤੇ ਜਦ ਜਦ ਮਜ਼ਹਬ ਵਾਲੇ ਜਨਤਾ ਉਤੇ ਆਪਣੀਆਂ ਮਜ਼ਹਬੀ ਰਹਿਤਾਂ ਦੇ ਬੰਧਨ ਠੋਸਦੇ ਆਏ ਹਨ, ਆਦਮੀ ਧਰਮਾਂ ਤੋਂ ਦੂਰ ਹੁੰਦਾ ਚਲਿਆ ਆਇਆ ਹੈ।

—ਸ. ਸੋਭਾ ਸਿੰਘ

# ਜਗਦੀ ਹੋਈ ਲਾਲਟੈਣ

—ਜਸਵੰਤ ਸਿੰਘ ਵਿਰਦੀ

ਨੇਤਰਹੀਣ ਬੁਢੇ ਦੇ ਹੱਥ ਵਿਚ ਲਾਲਟੈਣ ਵੀ ਸੀ ਅਤੇ ਉਹ ਸੱਜੇ ਹੱਥ ਵੀ ਚਲ ਰਿਹਾ ਸੀ, ਪਰ ਉਹ ਕੋਈ ਮੰਗਤਾ ਨਹੀਂ ਸੀ। ਘੱਟੋ ਘੱਟ ਲਗਦਾ ਤਾਂ ਬਿਲਕੁਲ ਨਹੀਂ ਸੀ......ਦੂਰੋਂ ਤਾਂ ਹੋਰ ਵੀ ਨਹੀਂ ਸੀ ਲਗਦਾ।

ਅਸੀਂ ਰਾਤ ਵੇਲੇ ਸੈਰ ਲਈ ਨਿਕਲੇ ਅਤੇ ਹਾਸੇ-ਠੱਠੇ ਦੇ ਮੂਡ ਵਿਚ ਵੀ ਸਾਂ, ਪਰ ਮੇਰੇ ਨਾਲ ਚਲ ਰਿਹਾ ਬੰਦਾ ਇਕ ਨਾਵਲਕਾਰ ਵੀ ਸੀ, ਜੋ ਕਿ ਖੁਦ ਨੂੰ ਬੜੀ ਸ਼ੈ ਸਮਝਦਾ ਸੀ। ਜਿਸ ਕਰਕੇ ਹਾਸਾ-ਠੱਠਾ ਵੀ ਇਕ ਖਾਸ ਸੀਮਾ ਤੋਂ ਅੱਗੇ ਨਹੀਂ ਸੀ ਵਧਦਾ...ਇਹ ਲੇਖਕ ਲੋਕ ਪਤਾ ਨਹੀਂ ਹਾਸੇ ਠੱਠੇ ਤੋਂ ਕਿਉਂ ਤ੍ਰਹਿਣ ਲਗ ਪੈਂਦੇ ਨੇ......।

ਮੇਰੇ ਸਾਥੀ ਦਾ ਕੱਦ ਕਾਠ ਤਾਂ ਲੰਮਾ ਝੰਮਾ ਹੀ ਸੀ, ਪਰ ਉਹਦੇ ਚੌੜੇ ਚਿਹਰੇ 'ਤੇ ਮੋਟੇ ਸ਼ੀਸ਼ਿਆਂ ਵਾਲੀ ਐਨਕ ਹੋਣ ਕਰਕੇ ਉਹ ਲੰਮਾ ਝੰਮਾ ਨਹੀਂ ਸੀ ਜਾਪਦਾ। ਹਰ ਚੀਜ਼ ਨੂੰ ਝੁੱਕ ਝੁੱਕ ਕੇ ਉਹ ਗਹੁ ਨਾਲ ਵੀ ਤੱਕਦਾ ਸੀ, ਜਿਸ ਕਰਕੇ ਹੋਰ ਵੀ ਮਧਰਾ ਤੇ ਅਗਾਂਹ ਨੂੰ ਝੁੱਕਿਆ ਹੋਇਆ ਪ੍ਰਤੀਤ ਹੁੰਦਾ ਸੀ। ਉਹ ਸ਼ੈਦਾਈ ਸੀ।

ਜਦੋਂ ਸ਼ੈਦਾਈ ਨੇ ਲਾਲਟੈਣ ਵਾਲੇ ਨੇਤਰਹੀਣ ਬੁੱਢੇ ਨੂੰ ਦੇਖਿਆ ਤਾਂ ਉਹ ਖਿੜ ਗਿਆ। ਫੇਰ ਉਹਨੇ ਇਕ ਕਿਲਕਾਰੀ ਵੀ ਮਾਰੀ, ਜੋ ਕਿ ਇਸ ਛੋਟੇ ਜਿਹੇ ਸ਼ਹਿਰ ਵਿਚ, ਰਾਤ ਦੇ ਹਨੇਰੇ ਨੂੰ ਚੀਰਦੀ ਹੋਈ ਸਾਰੇ ਹੀ ਆਕਾਸ਼ ਵਿਚ ਫੈਲ ਗਈ।

'ਓਏ ਵਾਹ!' ਉਹਨੇ ਫੇਰ ਕਿਲਕਾਰੀ ਮਾਰੀ, 'ਨਹੀਂ ਰੀਸਾਂ!'

'ਤੂੰ ਕਦੀ ਆਪਣੇ ਦੁਆਲੇ ਇਸ ਤਰ੍ਹਾਂ ਦੀ ਰੋਸ਼ਨੀ ਮਹਿਸੂਸ ਕੀਤੀ ਹੈ?' ਮੈਂ ਪੁਛਿਆ ਤਾਂ ਉਹਨੇ ਕਿਹਾ 'ਮੈਨੂੰ ਤਾਂ ਇਹ ਹੀ ਨਹੀਂ ਪਤਾ ਕਿ ਰੌਸ਼ਨੀ ਕੀ ਹੁੰਦੀ ਐ!' ਅਤੇ ਉਹਨੇ ਐਨਕ ਦੇ ਸ਼ੀਸ਼ੇ ਸਾਫ ਕਰਕੇ ਫੇਰ ਲਾਲਟੈਣ ਵਾਲੇ ਵੱਲ ਤੱਕਿਆ।

ਮੈਂ ਕਿਹਾ, 'ਫੇਰ ਤੱਕ, ਇਹ ਰੌਸ਼ਨੀ ਨਹੀਂ?'

'ਠਹਿਰ, ਮੈਂ ਹੁਣੇ ਹੀ ਦੱਸਦਾ!' ਅਤੇ ਫੇਰ ਅੱਗੇ ਵਧ ਕੇ ਉਹਨੇ ਉਸ ਲਾਲਟੈਣ ਵਾਲੇ ਨੇਤਰਹੀਣ ਬੁੱਢੇ ਦਾ ਰਾਹ ਰੋਕ ਲਿਆ।

ਬੁੱਢਾ ਰੁਕ ਗਿਆ, ਅਤੇ ਉਹਦੇ ਨਾਲ ਹੀ ਲਾਲਟੈਣ ਦੀ ਰੌਸ਼ਨੀ ਵੀ। ਰੌਸ਼ਨੀ ਬੁੱਢੇ ਦੇ ਨਾਲ ਜੁ ਸੀ। ਉਹਦੇ ਆਲੇ-ਦੁਆਲੇ ਫੈਲੀ ਹੋਈ।

ਮੈਂ ਸ਼ੈਦਾਈ ਨੂੰ ਕਹਿਣਾ ਚਾਹੁੰਦਾ ਸਾਂ, 'ਦੇਖਿਆ ਰੌਸ਼ਨੀ ਦਾ ਕਮਾਲ!' ਪਰ ਉਹ ਹੁਣ ਮੇਰੇ ਨਾਲੋਂ ਕਾਫੀ ਦੂਰ ਸੀ।

ਮੈਂ ਹੀ ਤੱਕਿਆ, ਲਾਲਟੈਣ ਦੀ ਰੌਸ਼ਨੀ ਉਸ ਨੇਤਰ-ਹੀਣ ਬੁੱਢੇ ਦੇ ਦੁਗਿਰਦੇ ਨੂੰ ਵੀ ਰੌਸ਼ਨ ਕਰ ਰਹੀ ਸੀ, ਜਿਸ ਦਾ ਸ਼ਾਇਦ ਬੁੱਢੇ ਨੂੰ ਅਹਿਸਾਸ ਨਹੀਂ ਸੀ। ਅਹਿਸਾਸ ਤਾਂ ਸ਼ਾਇਦ ਹੋਵੇ, ਪਰ ਪਤਾ ਨਹੀਂ ਸੀ। 'ਕੀ ਪਤਾ, ਪਤਾ ਹੀ ਹੋਵੇ, ਫੇਰ ਮੈਨੂੰ ਖਿਆਲ ਆਇਆ। 'ਬਜ਼ੁਰਗਾਂ! ਤੂੰ ਹੱਥ 'ਚ ਜਗਦੀ ਹੋਈ ਲਾਲਟੈਣ ਕਿਉਂ ਚੁੱਕੀ ਫਿਰਦਾ ਏਂ?' ਸ਼ੈਦਾਈ ਨੇ ਬੜਾ ਰਵਾਇਤੀ ਜਿਹਾ ਸਵਾਲ ਕੀਤਾ, ਅਤੇ ਉਸ ਵਿਚ ਕੁਝ ਵੀ ਪ੍ਰਤੀਕਾਤਮਕ ਨਹੀਂ ਸੀ। ਕੁਝ ਅਜਿਹਾ ਜਿਹੜਾ ਉਹਦੇ ਵਧੀਆ ਲੇਖਕ ਹੋਣ ਦੀ ਗਵਾਹੀ ਦਿੰਦਾ।

ਮੈਂ ਦੇਖਿਆ, ਸ਼ੈਦਾਈ ਦੀ ਗੱਲ ਸੁਣ ਕੇ ਬੁੱਢਾ ਮੁਸਕਰਾਇਆ ਪਰ ਕੁਝ ਬੋਲਿਆ ਨਹੀਂ। ਸ਼ਾਇਦ ਸੋਚਦਾ ਹੋਵੇ ਕਿ ਸਵਾਲ ਕਰਨ ਵਾਲੇ ਦੀ ਸਪਾਟ ਗੱਲ ਨੂੰ ਕੀ ਕਰੇ।

ਜਦੋਂ ਸ਼ੈਦਾਈ ਨੇ ਇਕ ਵਾਰ ਫੇਰ ਪੁਛਿਆ ਤਾਂ ਬੁਢੇ ਨੇ ਜ਼ਰਾ ਰੋਹ ਨਾਲ ਸਵਾਲ ਕੀਤਾ, 'ਤੂੰ ਕੌਣ ਏਂ ਮੈਨੂੰ ਪੁਛਣ ਵਾਲਾ?'

ਸ਼ੈਦਾਈ ਨੇ ਬਿਨਾਂ ਸੋਚੇ ਸਮਝੇ ਕਿਹਾ, 'ਮੈਂ, ...ਤੇਰਾ ਪੁਤਰ।'

'...ਫੇਰ ਤੈਨੂੰ ਪਤਾ ਨਹੀਂ?' ਬੁਢੇ ਨੇ ਫੇਰ ਪੁਛਿਆ ਤਾਂ ਸ਼ੈਦਾਈ ਛਿੱਥਾ ਪੈ ਗਿਆ, 'ਨਹੀਂ ਪਤਾ।'

'ਫੇਰ ਤੂੰ ਕਾਹਦਾ ਪੁਤਰ ਏਂ?'

'ਮੈਂ ਭੁੱਲ ਗਿਆ ਬਾਬਾ।'

'ਭੁੱਲ ਕੇ ਹੀ ਏਧਰ ਆ ਨਿਕਲਿਆ ਏਂ?'

'ਜੀ ਹਾਂ...'

'ਚੰਗਾ ਜਾਹ ਫੇਰ।' ਅਤੇ ਨੇਤਰਹੀਣ ਬੁਢਾ ਫੇਰ

ਅੱਗੇ ਵਧ ਗਿਆ। ਮੇਰਾ ਖਿਆਲ ਹੈ ਕਿ ਉਹ ਆਪਣੇ ਰੌਸ਼ਨੀ ਦੇ ਦਾਇਰੇ ਵਿਚ ਕਿਸੇ ਤਰ੍ਹਾਂ ਦੀ ਵੀ ਦਖਲਅੰਦਾਜ਼ੀ ਪਸੰਦ ਨਹੀਂ ਸੀ ਕਰਦਾ। ਇਸ ਤਰ੍ਹਾਂ ਦੀ ਤਾਂ ਬਿਲਕੁਲ ਹੀ ਨਹੀਂ। ਇਸ ਹਕੀਕਤ ਦੇ ਚਿੰਨ੍ਹ ਉਹਦੇ ਚਿਹਰੇ ਤੇ ਸਪਸ਼ਟ ਸਨ।

'ਪਰ ਬਾਬਾ, ਮੇਰੀ ਇਕ ਗੱਲ ਦਾ ਜਵਾਬ ਤਾਂ ਦਿਓ', ਸ਼ੈਦਾਈ ਨੇ ਕਿਹਾ ਤਾਂ ਬੁਢੇ ਨੇ ਪੁਛਿਆ,

'ਕਿਹੜੀ ਗੱਲ ਦਾ ?'

'ਇਹੋ ਹੀ ਕਿ ਤੁਹਾਨੂੰ ਇਸ ਲਾਲਟੈਣ ਦੀ ਕੀ ਲੋੜ ਹੈ ?'

'ਇਹਨੂੰ ਕੀ ਕਰਾਂ ?' ਬੁਢਾ ਬਾਬਾ ਬੁੜਬੁੜਾਇਆ, ਤੇ ਫੇਰ ਸ਼ੈਦਾਈ ਨੂੰ ਪੁਛਣ ਲਗਾ, 'ਤੇਰਾ ਕੀ ਖਿਆਲ ਐ, ਮੈਨੂੰ ਲਾਲਟੈਣ ਦੀ ਲੋੜ ਨਹੀਂ ?'

'ਨਹੀਂ...।'

'ਮੈਨੂੰ ਲੋੜ ਐ।'

'ਪਰ ਕਿਉਂ ?'

'ਤੈਨੂੰ ਨਹੀਂ ਪਤਾ ?'

'ਨਹੀਂ...', ਸ਼ੈਦਾਈ ਨੇ ਜਵਾਬ ਦਿਤਾ, 'ਮੈਨੂੰ ਦੱਸੋ ਕਿਉਂ ?'

'ਤਾਂ ਕਿ ਹਨੇਰੇ 'ਚ ਤੁਸੀਂ ਮੈਨੂੰ ਵੇਖ ਕੇ ਟੁਰ ਸਕੋ।' ਨੇਤਰਹੀਣ ਬਾਬੇ ਨੇ ਧੀਰਜ ਨਾਲ ਜਵਾਬ ਦਿਤਾ।

'ਜੇਕਰ ਫੇਰ ਵੀ ਅਸੀਂ ਨਾ ਦੇਖੀਏ ?' ਸ਼ੈਦਾਈ ਨੇ ਬੜੀ ਮਾਸੂਮੀਅਤ ਨਾਲ ਪੁਛਿਆ, ਤਾਂ ਬੁਢੇ ਨੇ ਜਵਾਬ 'ਚ ਕਿਹਾ, 'ਫੇਰ ਠੋਕਰ ਖਾਵੋਗੇ...।'

ਸ਼ੈਦਾਈ ਨੇ ਫੇਰ ਕਿਲਕਾਰੀ ਮਾਰੀ, 'ਵਾਹਵਾ ! ਕਿੰਨਾ ਵਧੀਆ ਡਾਇਲਾਗ ਐ...ਵਾਹਵਾ ! ਕਮਾਲ ਐ !'

ਬੁਢਾ ਹੁਣ ਕੁਝ ਨਾ ਬੋਲਿਆ ਤਾਂ ਮੈਂ ਸ਼ੈਦਾਈ ਦੇ ਨੇੜੇ ਪੁਜਕੇ ਉਹਨੂੰ ਕਿਹਾ, 'ਦਰਵੇਸ਼ਾਂ ਨੂੰ ਤੰਗ ਨਹੀਂ ਕਰੀਦਾ... ਚੱਲ ਚਲੀਏ।'

'ਮੈਨੂੰ ਇਹ ਕੀ ਤੰਗ ਕਰੇਗਾ ?' ਬੁਢੇ ਨੇ ਖਿਝਕੇ ਮੈਨੂੰ ਕਿਹਾ ਤਾਂ ਸ਼ੈਦਾਈ ਮੁਸਕਰਾਕੇ ਬੋਲਿਆ, 'ਤੁਸੀਂ ਕਮਾਲ ਹੋ ਮਹਾਰਾਜ ! ਲੋਕਾਂ ਦੇ ਰਾਹਵਾਂ ਨੂੰ ਰੌਸ਼ਨ ਕਰਦੇ ਹੋ।'

ਬੁਢਾ ਸੁਣ ਕੇ ਹੱਸ ਪਿਆ, ਤਾਂ ਮੈਂ ਪੁਛਿਆ, 'ਕਿਸ ਗੱਲ ਤੇ ਹੱਸੇ ਹੋ ?'

'ਤੇਰੇ ਸਾਥੀ ਦੀ ਗੱਲ ਤੇ...'

'ਕਿਉਂ, ਤੁਸੀਂ ਲੋਕਾਂ ਦੇ ਰਾਹਵਾਂ ਨੂੰ ਰੋਸ਼ਨ ਨਹੀਂ ਕਰਦੇ ?' ਸ਼ੈਦਾਈ ਨੇ ਫੇਰ ਪੁਛਿਆ।

'ਲੋਕਾਂ ਦੇ ਰਾਹਵਾਂ ਨੂੰ ਨਹੀਂ, ਸਿਰਫ ਆਪਣੇ ਰਾਹ ਨੂੰ ਹੀ ..।' ਬੁਢੇ ਨੇ ਸ਼ੈਦਾਈ ਦੀ ਗੱਲ ਨੂੰ ਠੀਕ ਕਰ ਦਿਤਾ, ਪਰ ਸ਼ੈਦਾਈ ਆਪਣੇ ਲੋਰ ਵਿਚ ਹੀ ਬੋਲੀ ਗਿਆ, 'ਇਕੋ ਹੀ ਗੱਲ ਐ...ਇਕੋ ਹੀ ਗੱਲ।'

'ਇਕੋ ਹੀ ਨਹੀਂ !' ਬੁਢਾ ਚੀਖਿਆ, 'ਇਕੋ ਹੀ ਕਿਵੇਂ ?'

ਫੇਰ ਪਲ ਭਰ ਰੁਕਕੇ ਉਹ ਬੁੜਬੁੜਾਇਆ, 'ਮੈਂ ਦਿਨ ਭਰ ਲਾਲਟੈਣਾਂ ਮੁਰੰਮਤ ਕਰਦਾਂ, ਚਿਮਨੀਆਂ ਦੀ ਕਾਲਖ ਸਾਫ ਕਰਦਾਂ, ਅਤੇ ਕਿਰਤ-ਕਮਾਈ ਨਾਲ ਢਿੱਡ ਭਰਦਾਂ... ਤੇ ਰਾਤ ਵੇਲੇ ਘਰ ਵਲ ਨੂੰ ਚਲਦਾਂ, ਜਗਦੀ ਹੋਈ ਲਾਲਟੈਣ ਨਾਲ...।"

ਸ਼ੈਦਾਈ ਕੁਝ ਨਾ ਬੋਲਿਆ। ਉਹ ਕਿਧਰੇ ਦੂਰ ਹਨੇਰੇ 'ਚ ਤੱਕ ਰਿਹਾ ਸੀ ਜਿਵੇਂ ਕਿਤੇ ਦੂਰ ਪੁਜ ਗਿਆ ਹੋਵੇ। ਮੈਂ ਉਹਨੂੰ ਬੁਲਾਇਆ, 'ਸ਼ੈਦਾਈ'।

ਉਹਨੇ ਵਾਪਿਸ ਮੁੜਕੇ ਨੇਤਰਹੀਣ ਬੁਢੇ ਨੂੰ ਪੁਛਿਆ, 'ਤੁਹਾਡੀ ਉਮਰ ਕਿੰਨੀ ਹੋਵੇਗੀ ਬਾਬਾ ਜੀ ?'

'ਸੱਤਰ ਵਰ੍ਹੇ !' ਬੁਢਾ ਬੋਲਿਆ ਤਾਂ ਸ਼ੈਦਾਈ ਹੱਸ ਪਿਆ, 'ਫੇਰ ਤਾਂ ਤੁਸੀਂ ਕਾਫੀ ਖਾ-ਹੰਢਾ ਲਿਐ ?'

'ਹਾਂ...ਆਂ', ਉਹਨੇ ਜਵਾਬ ਦਿਤਾ।

'ਫੇਰ ਹੁਣ ਤਾਂ ਤੁਹਾਨੂੰ ਇਸ ਲਾਲਟੈਣ ਦੀ ਕੋਈ ਲੋੜ ਨਹੀਂ ?

'ਕੀ ਮਤਲਬ ?' ਬੁਢੇ ਨੇ ਕੰਬਦੀ ਹੋਈ ਆਵਾਜ਼ 'ਚ ਪੁਛਿਆ। ਉਹਦੇ ਨਾਲ ਹੀ ਲਾਲਟੈਣ ਦੀ ਰੌਸ਼ਨੀ ਵੀ ਕੰਬ ਗਈ।

ਸ਼ੈਦਾਈ ਬੋਲਿਆ, 'ਮਤਲਬ ਇਹ ਕਿ ਹੁਣ ਤੁਸੀਂ ਕਿਉਂ ਚਾਹੁੰਦੇ ਹੋ ਕਿ ਲੋਕ ਤੁਹਾਨੂੰ ਦੇਖਣ ?'

'...ਕਿਉਂਕਿ ਮੈਂ ਲੋਕਾਂ ਨੂੰ ਨਹੀਂ ਦੇਖ ਸਕਦਾ।'

'ਪਰ ਲੋਕ ਤਾਂ ਤੁਹਾਨੂੰ ਦੇਖ ਹੀ ਸਕਦੇ ਨੇ...!'

ਬੁਢਾ ਗਰਜਿਆ, ਤੇਰਾ ਕੀ ਖਿਆਲ ਐ, ਸਾਰੇ ਹੀ ਸੁਜਾਖਿਆ ਕੋਲ ਅੱਖਾਂ ਹੁੰਦੀਆਂ ਨੇ ?'

'ਹਾਂ ਆਂ !'

'ਗਲਤ !'

'ਗਲਤ ਨਹੀਂ ਬਾਬਾ ! ਹਰ ਸੁਜਾਖਾ ਬੰਦਾ ਦੇਖ ਸਕਦੈ ।'

'ਕੀ ਦੇਖ ਸਕਦੈ ?' ਬੁਢੇ ਬਾਬੇ ਨੇ ਰੋਹ ਨਾਲ ਪੁਛਿਆ ਤਾਂ ਮੈਂ ਕਿਹਾ, 'ਆਲੇ ਦੁਆਲੇ ਨੂੰ...।'

'ਕੀ ਆਲੇ ਦੁਆਲੇ ਨੂੰ ਹੀ ਦੇਖਣਾ ਕਾਫੀ ਐ ?' ਅਤੇ ਬਾਬੇ ਨੇ ਸਾਨੂੰ ਘੂਰਿਆ, 'ਇਥੇ ਲੋਕ ਕਿਸ ਹਾਲਤ 'ਚ ਰਹਿ ਰਹੇ ਨੇ, ਕਿਵੇਂ ਜੀਉ ਰਹੇ ਨੇ ? ਕੀ ਇਸ ਗੱਲ ਨੂੰ ਹਰ ਕੋਈ ਵੇਖਦਾ ਐ ?'

ਜਵਾਬ 'ਚ ਸ਼ੈਦਾਈ ਕੁਝ ਕਹਿਣ ਲਗਾ ਤਾਂ ਮੈਂ ਉਹਦਾ ਮੋਢਾ ਦੱਬਿਆ ਕਿ ਚਲੀਏ । ਪਰ ਉਹਨੇ ਇਸ਼ਾਰੇ ਨਾਲ ਹੀ ਕਿਹਾ ਕਿ ਬੁਢਾ ਸੰਵਾਦ ਬੜੇ ਵਧੀਆ ਬੋਲ ਰਿਹਾ ਹੈ, ਕੰਮ ਆਉਣਗੇ ।

'ਕਿਥੇ ਕੰਮ ਆਉਣਗੇ ?' ਮੈਂ ਪੁਛਿਆ ਤਾਂ ਉਹ ਗੁਟਕਿਆ :

'ਮੇਰੇ ਨਾਵਲਾਂ ਵਿਚ...।'

'ਤੂੰ ਇਸ ਤਰ੍ਹਾਂ ਹੀ ਨਾਵਲ ਲਿਖਦਾ ਏਂ ?'

'...ਕਦੀ ਕਦੀ ।'

ਨੇਤਰਹੀਣ ਬਾਬੇ ਦਾ ਸਾਡੀਆਂ ਗੱਲਾਂ ਵਲ ਧਿਆਨ ਨਹੀਂ ਸੀ । ਕਿਉਂਕਿ, ਮੈਂ ਦੇਖਿਆ ਉਹ ਆਪਣੀ ਹੀ ਗੱਚੀ ਦੁਹਰਾਈ ਜਾ ਰਿਹਾ ਸੀ—'ਕੀ ਆਲੇ-ਦੁਆਲੇ ਦੇਖਣਾ ਹੀ ਕਾਫੀ ਹੈ ?' ਪਰ ਸ਼ਾਇਦ ਉਹਨੇ ਇਹ ਗੱਲ ਜ਼ੋਰ ਨਾਲ ਨਹੀਂ ਸੀ ਕਹੀ । ਇਸੇ ਕਰਕੇ ਸ਼ੈਦਾਈ ਨੇ ਉਤਾਵਲੇਪਨ ਨਾਲ ਪੁਛਿਆ—

'ਬਜ਼ੁਰਗੋ ਕੀ ਕਿਹਾ ਤੁਸੀਂ ?'

'ਕੁਝ ਨਹੀਂ ਕਿਹਾ ।'

'...ਕੁਝ ਕਿਹਾ ਤਾਂ ਹੈ ।'

'ਉਹ ਤੇਰੇ ਲਈ ਨਹੀਂ ਸੀ ।'

'.. ਫੇਰ ਕਿਦ੍ਹੇ ਲਈ ਸੀ ?'

'ਦਾਨਸ਼ਵਰਾਂ ਲਈ !' ਬੁੱਢੇ ਨੇ ਗੰਭੀਰਤਾ ਨਾਲ ਕਿਹਾ, ਤਾਂ ਸ਼ੈਦਾਈ ਤੜਫ ਉਠਿਆ, 'ਫੇਰ ਮੈਂ ਮੂਰਖ ਆਂ ?' ਉਹਦੇ ਚਿਹਰੇ ਦਾ ਪ੍ਰਭਾਵ ਕਹਿ ਰਿਹਾ ਸੀ, ਪਰ ਉਹ ਕਹਿ ਰਿਹਾ ਸੀ, "ਤੁਹਾਡੇ ਕੋਲ ਲਾਲਟੈਣ ਹੋਣ ਦਾ ਇਹ ਮਤਲਬ ਤਾਂ ਨਹੀਂ......ਕਿ...... ?'

ਅਤੇ ਉਹਨੇ ਅੱਗੇ ਵਧ ਕੇ ਨੇਤਰਹੀਣ ਬੁੱਢੇ ਦੇ ਹੱਥੋਂ ਲਾਲਟੈਣ ਖੋਹ ਲਈ ।

ਬੁੱਢੇ ਦੀ ਜ਼ਿੰਦਗੀ ਵਿਚ ਸ਼ਾਇਦ ਇਹ ਪਹਿਲਾ ਹੀ ਮੌਕਾ ਹੋਵੇਗਾ, ਜਦੋਂ ਕਿਸੇ ਨੇ ਉਹਦੇ ਹੱਥੋਂ ਜਗਦੀ ਹੋਈ ਲਾਲਟੈਣ ਖੋਹੀ ਹੋਵੇ । ਲਾਲਟੈਣ ਉਹਦੇ ਹੱਥ ਵਿਚ ਹੁੰਦੀ ਸੀ ਤਾਂ ਉਹਨੂੰ ਲਗਦਾ ਸੀ ਕਿ ਉਹਦਾ ਆਤਮ-ਵਿਸ਼ਵਾਸ ਕਾਇਮ ਹੈ, ਉਹ ਵੀ ਸਾਰਥਕ ਭੂਮਿਕਾ ਅਦਾ ਕਰ ਰਿਹਾ ਹੈ । ਲਾਲਟੈਣ ਖੁਹਾ ਕੇ ਉਹ ਬੁੱਢਾ ਇਸ ਤਰ੍ਹਾਂ ਤੜਫ ਉਠਿਆ, ਜਿਵੇਂ ਉਹ ਦੀ ਬਹੁਤ ਵੱਡੀ ਜਾਗੀਰ ਖੁਸ ਗਈ ਹੋਵੇ !

'ਇਹ ਕੀ ਓਏ ਮੂਰਖ ਆਦਮੀ ?' ਬੁੱਢੇ ਨੇ ਚਿਹਰਾ ਵੱਟਿਆ । ਉਹ ਚਿਹਰਾ ਹਨੇਰੇ 'ਚ ਹੋਣ ਕਰਕੇ ਹੁਣ ਕਰੂਪ ਵੀ ਜਾਪ ਰਿਹਾ ਸੀ, 'ਇਹ ਕੀ ?'

ਲਾਲਟੈਣ ਦੀ ਤੈਨੂੰ ਕੋਈ ਲੋੜ ਨਹੀਂ !' ਸ਼ੈਦਾਈ ਨੇ ਜਵਾਬ 'ਚ ਕਿਹਾ, 'ਇਹ ਮੈਨੂੰ...... ।'

ਬੁੱਢਾ ਚੀਖਿਆ, 'ਲਿਆ ਦੇਹ ਮੇਰੀ ਲਾਲਟੈਣ !'

'ਮੈਂ ਨਹੀਂ ਦਿਆਂਗਾ...।'

'ਕਿਉਂ ?'

'ਇਹਦੀ ਮੈਨੂੰ ਲੋੜ ਐ...'

'ਤੂੰ ਅੰਨ੍ਹਾ ਏਂ ?'

'ਨਹੀਂ......'

'ਫੇਰ ?' ਬਾਬਾ ਛਟਪਟਾਇਆ, 'ਮੈਂ ਜ਼ਮਾਨੇ ਭਰ ਦੀਆਂ ਹਰਕਤਾਂ ਦੇਖ ਰਿਹਾ । ਮੈਂ ਦੇਖ ਰਿਹਾਂ ਕਿ ਜ਼ਿੰਦਗੀ ਤੇ ਜ਼ਮਾਨਾ ਸਾਡੇ ਨਾਲ ਕੀ ਤਲਖ ਵਰਤਾਰਾ ਕਰ ਰਿਹੈ !'

'ਕੁਝ ਹੋਰ ?' ਸ਼ੈਦਾਈ ਨੇ ਪੁਛਿਆ ਤਾਂ ਬੁੱਢੇ ਨੇ ਕਿਹਾ, 'ਲਾਲਟੈਣ ਖੋਹਣ ਦੀ ਗੁਸਤਾਖੀ ਤੂੰ ਕਿਉਂ ਕੀਤੀ ?'

ਸ਼ੈਦਾਈ ਬੋਲਿਆ, 'ਮੈਂ ਵੀ ਚਾਹੁੰਦਾ, ਲੋਕ ਮੈਨੂੰ ਦੇਖਣ ! ਅਜ ਤਕ ਮੈਨੂੰ ਕਿਸੇ ਨੇ ਨਹੀਂ ਦੇਖਿਆ ..'

'ਕੀ ਕਿਹਾ ?'

'ਹਾਂ ਆਂ......ਬਾਬਾ !'

'ਦੁਨੀਆਂ 'ਚ ਕਿੰਨੇ ਅਜੀਬ ਲੋਕ ਨੇ......'

ਬੁੱਢੇ ਦੇ ਚਿਹਰੇ 'ਤੇ ਤਲਖੀ ਅਤੇ ਤਨਾਓ ਦਾ ਪ੍ਰਭਾਵ ਸਪਸ਼ਟ ਸੀ, [ਪਰ ਉਹ ਬਹੁਤ ਜ਼ਬਤ ਨਾਲ ਬੋਲ੍ਹ

ਰਿਹਾ ਸੀ ।

ਬਹੁਤ ਸੋਚ ਸੋਚ ਕੇ ਬਾਬੇ ਨੇ ਸ਼ੈਦਾਈ ਨੂੰ ਪੁਛਿਆ, 'ਤੂੰ ਕੋਈ ਫਕੀਰ ਔਲੀਆ ਏਂ ?'

'ਨਹੀਂ......'

'ਕੋਈ ਗੁਰੂ ਅਵਤਾਰ ਏਂ ?'

'ਬਿਲਕੁਲ ਨਹੀਂ......'

'ਫੇਰ ਕੋਈ ਸਿਦਕਵਾਨ ਮਹਾਨ ਨੇਤਾ ਏਂ ?'

'ਉਹ ਵੀ ਨਹੀਂ......'

'ਫੇਰ ਤੂੰ ਕੀ ਏਂ ?' ਬੁੱਢੇ ਨੇ ਉਤਸੁਕਤਾ ਨਾਲ ਪੁਛਿਆ ਤਾਂ ਸ਼ੈਦਾਈ ਨੇ ਕਿਹਾ, 'ਮੈਂ ਲੇਖਕ ਹਾਂ......'

'...ਲੇਖਕ ! ਪਰ ਲੋਕ ਤੈਨੂੰ ਕਿਉਂ ਦੇਖਣ ?'

ਸ਼ੈਦਾਈ ਜਵਾਬ 'ਚ ਕੁਝ ਨਾ ਕਹਿ ਸਕਿਆ । ਮੇਰਾ ਖਿਆਲ ਹੈ ਕਿ ਉਹ ਕਹਿ ਵੀ ਨਹੀਂ ਸੀ ਸਕਦਾ। ਕਿਉਂਕਿ ਉਹ ਵੀ ਸਾਡੇ ਉਨ੍ਹਾਂ ਲੇਖਕਾਂ ਵਿਚੋਂ ਹੀ ਸੀ ਜਿਹੜੇ ਘਰ ਬੈਠੇ ਹੀ ਲੋਕਾਂ ਦੇ ਦਰਦ ਨੂੰ ਮਹਿਸੂਸ ਕਰਕੇ ਲਿਖੀ ਜਾ ਰਹੇ ਨੇ ।

ਫੇਰ ਮੈਂ ਦੇਖਿਆ ਕਿ ਉਸ ਵੇਲੇ ਲਾਲਟੈਣ ਦੀ ਰੌਸ਼ਨੀ ਬੁੱਢੇ ਕੋਲੋਂ ਹਟਕੇ ਸ਼ੈਦਾਈ ਦੇ ਦੁਆਲੇ ਫੈਲ ਗਈ ਸੀ। ਰਾਤ ਸੀ ਅਤੇ ਰਾਤ ਦੇ ਹਨੇਰੇ ਵਿਚ ਪਲ ਭਰ ਲਈ ਪ੍ਰਤੀਤ ਹੋਇਆ ਜਿਵੇਂ ਉਹ ਕੋਈ ਜਾਦੂ ਦੀ ਲਾਲਟੈਣ ਹੋਵੇ ।

ਮੈਂ ਉਹਨੂੰ ਕਿਹਾ, 'ਸ਼ੈਦਾਈ ! ਇਸ ਜਗਦੀ ਹੋਈ ਲਾਲਟੈਣ ਦੀ ਰੌਸ਼ਨੀ ਨਾਲ ਤੇਰੇ ਦੁਆਲੇ ਵੀ ਭਰਪੂਰ ਰੌਸ਼ਨੀ ਹੋ ਗਈ ਐ......ਤੂੰ ਮਹਿਸੂਸ ਕੀਤੀ ਹੈ ਇਹ ਗੱਲ ?'

ਸ਼ੈਦਾਈ ਖੁਸ਼ ਹੋ ਗਿਆ, 'ਬਸ, ਮੈਂ ਇਸੇ ਰੌਸ਼ਨੀ 'ਚ ਰਹਿਣਾ ਚਾਹੁੰਦਾ......'

'ਪਰ ਅਜ ਤਕ ਤਾਂ ਤੂੰ ਕਦੀ......?'

'ਮੈਨੂੰ ਪਤਾ ਹੀ ਨਹੀਂ ਸੀ ਲਗਾ......'

'ਫੇਰ ਹੁਣ ?'

'ਹੁਣ ਮੈਂ ਖੁਸ਼ ਹਾਂ......'

ਸਾਡੀਆਂ ਗੱਲਾਂ ਸੁਣ ਕੇ ਨੇਤਰਹੀਣ ਬੁੱਢਾ ਤੜਫਿਆ, 'ਪਰ ਇਹ ਲਾਲਟੈਣ ਤਾਂ ਮੇਰੀ ਹੈ । ਮੈਂ ਇਹਨੂੰ ਆਪਣੇ ਤਨ ਮਨ ਦੇ ਲਹੂ ਨਾਲ ਰੌਸ਼ਨ ਕੀਤਾ ਹੋਇਐ ।'

ਸ਼ੈਦਾਈ ਚੀਖਿਆ, 'ਤਨਮਨ ਦੇ ਲਹੂ ਨਾਲ ?'

'ਹਾਂ ਆਂ......' ਬੁੱਢੇ ਨੇ ਜਵਾਬ ਦਿਤਾ, 'ਇਹਦੇ ਨਾਲ ਮੈਂ ਆਪਣੇ ਲਈ ਕੁਝ ਰੌਸ਼ਨੀ ਕੀਤੀ ਹੋਈ ਐ !'

'ਫੇਰ ਮੇਰੀ ਲਾਲਟੈਣ ਕਿੱਥੇ ਐ ?' ਸ਼ੈਦਾਈ ਨੇ ਜਿਵੇਂ ਧਾਹ ਮਾਰੀ, 'ਕੀ ਮੈਂ ਹੁਣ ਤਕ ਹਨੇਰੇ 'ਚ ਹੀ ਭਟਕਦਾ ਰਿਹਾਂ ?'

ਉਸ ਵੇਲੇ ਨੇਤਰਹੀਣ ਬੁੱਢੇ ਨੇ ਲਾਲਟੈਣ ਵਾਪਿਸ ਲੈਣ ਦਾ ਜਤਨ ਕੀਤਾ, ਪਰ ਸ਼ੈਦਾਈ ਉਸਨੂੰ ਲਾਲਟੈਣ ਦੇ ਨਹੀਂ ਸੀ ਰਿਹਾ—

'ਮੈਂ ਵੀ ਹੁਣ ਹਨੇਰੇ 'ਚ ਨਹੀਂ ਜੀਉਣਾ ਚਾਹੁੰਦਾ । ਹਨੇਰੇ ਵਿਚ ਹੋਣ ਕਰਕੇ ਲੋਕਾਂ ਨੇ ਮੈਨੂੰ ਅਜ ਤਕ ਨਹੀਂ ਪਛਾਣਿਆ ।'

ਬੁਢਾ ਬੋਲਿਆ, 'ਤੂੰ ਚੰਗਾ ਏਂ ।'

ਸ਼ੈਦਾਈ ਨੇ ਹੈਰਾਨੀ ਨਾਲ ਪੁਛਿਆ, 'ਉਹ ਕਿਵੇਂ ਜੀ ?'

'ਜੇਕਰ ਲੋਕਾਂ ਨੇ ਤੈਨੂੰ ਪਛਾਣ ਲਿਆ ਤਾਂ ਤੂੰ ਤਬਾਹ ਹੋ ਜਾਵੇਂਗਾ ।'

'ਕਿਉਂ ?' ਸ਼ੈਦਾਈ ਫੇਰ ਵਿਲਖਿਆ, 'ਦੱਸੋ ਕਿਉਂ ?'

ਬੁਢੇ ਬਾਬੇ ਨੇ ਤਲਖੀ ਨਾਲ ਕਿਹਾ, 'ਤੂੰ ਮੈਨੂੰ ਖਰਾ ਬੰਦਾ ਨਹੀਂ ਲਗਦਾ ।'

ਬਾਬੇ ਦੀ ਇਹ ਗੱਲ ਸੁਣਕੇ ਰਾਤ ਦੇ ਹਨੇਰੇ ਵਿਚ ਸ਼ੈਦਾਈ ਦਾ ਕੱਦ-ਕਾਠ ਅੱਧਾ ਰਹਿ ਗਿਆ ਜਾਪਿਆ । ਜਿਵੇਂ ਉਹ ਦਲਦਲ ਵਿਚ ਖੁੱਭ ਗਿਆ ਹੋਵੇ । ਪਰ ਉਹਨੇ ਬੜੇ ਜ਼ੋਰ ਨਾਲ ਬਾਹਰ ਨਿਕਲਣ ਲਈ ਹੰਭਲਾ ਮਾਰਿਆ, '...ਮੈਂ ਬਿਲਕੁਲ ਖਰਾ ਬੰਦਾ ਹਾਂ ।'

'ਇਹ ਗੱਲ ਤੂੰ ਮੂੰਹੋਂ ਨਾ ਕਹਿ ।'

'ਹੋਰ ਫੇਰ ?'

'...ਲੋਕ ਕਹਿਣ ।'

'ਲੋਕ ਤਾਂ ਬੜੇ ਕਮੀਨੇ ਨੇ ।' ਸ਼ੈਦਾਈ ਤੜਫ ਉਠਿਆ 'ਉਨ੍ਹਾਂ ਨੇ ਮੇਰੇ ਬਾਰੇ ਅਜ ਤਕ ਕੁਝ ਵੀ ਨਹੀਂ ਕਿਹਾ ।'

'ਤਦੇ ਹੀ ਮੈਂ ਕਿਹਾ, '...ਤੂੰ ਖਰਾ ਏਂ', ਬੁਢੇ ਨੇ ਮੁਸਕਰਾਕੇ ਕਿਹਾ । ਤੇ ਫੇਰ ਹੱਥ ਵਧਾ ਕੇ ਸ਼ੈਦਾਈ ਦੇ ਹੱਥੋਂ ਲਾਲਟੈਣ ਫੜ ਲਈ । ਸ਼ੈਦਾਈ ਕੁਝ ਵੀ ਨਾ ਕਰ ਸਕਿਆ । ਜਿਵੇਂ ਉਹਦੇ ਹੱਥ ਪੈਰ ਸੁੰਨ ਹੋ ਗਏ ਹੋਣ ।

ਮੈਂ ਵੇਖਿਆ ਸ਼ੌਦਾਈ ਡਾਢਾ ਬੇਚੈਨ ਹੋ ਗਿਆ ਸੀ, ਕਿਉਂਕਿ ਪਲ ਭਰ ਲਈ ਉਹਦੇ ਦੁਆਲੇ ਜਿਹੜਾ ਪ੍ਰਕਾਸ਼ ਫੈਲ ਗਿਆ ਸੀ ਉਸ ਨੂੰ ਉਹ ਛੱਡਣਾ ਨਹੀਂ ਸੀ ਚਾਹੁੰਦਾ। ਪਰ ਹੁਣ ਉਹ ਰੌਸ਼ਨੀ ਨੇਤਰਹੀਣ ਬੁਢੇ ਨਾਲ ਚਲ ਪਈ ਸੀ। ਬੁਢਾ ਬੁੜਬੁੜਾ ਰਿਹਾ ਸੀ, '...ਇਹ ਮੇਰੀ ਰੌਸ਼ਨੀ ਹੈ।'

'ਬਈ ਵਾਹ!' ਸ਼ੌਦਾਈ ਨੇ ਦੂਰ ਜਾ ਰਹੀ ਰੌਸ਼ਨੀ ਨੂੰ ਘੂਰਿਆ। ਮੈਂ ਵੀ ਓਧਰ ਵੇਖਿਆ, ਕਿਉਂਕਿ ਹੁਣ ਅਸੀਂ ਬਿਲਕੁਲ ਹਨੇਰੇ 'ਚ ਸਾਂ।

'ਯਾਰ! ਹਰ ਬੰਦੇ ਕੋਲ ਇਕ ਜਗਦੀ ਹੋਈ ਲਾਲਟੈਣ ਹੋਣੀ ਚਾਹੀਦੀ ਐ।' ਸ਼ੌਦਾਈ ਨੇ ਦੂਰ ਜਾ ਰਹੇ ਨੇਤਰਹੀਣ ਬੁਢੇ ਨੂੰ ਤੱਕ ਕੇ ਕਿਹਾ, 'ਮੈਂ ਵੀ ਆਪਣੇ ਲਈ ਇਕ ਲਾਲਟੈਣ ਬਣਵਾ ਲਵਾਂਗਾ।'

ਮੈਂ ਉਹਨੂੰ ਰੋਕਿਆ, 'ਤੂੰ ਨਾ ਬਣਵਾਈਂ!'

'ਕਿਉਂ?'

'ਬਸ ਮੈਂ ਕਹਿ ਦਿਤੈ!'

'ਪਰ ਕਿਉਂ?'

'ਤੈਨੂੰ ਲੋੜ ਨਹੀਂ......'

'ਪਰ ਮੈਂ ਜ਼ਰੂਰ ਬਣਵਾਵਾਂਗਾ!' ਸ਼ੌਦਾਈ ਨੇ ਦ੍ਰਿੜ੍ਹਤਾ ਨਾਲ ਕਿਹਾ, 'ਤਦ ਤਕ ਮੈਂ ਇਸ ਬੁੱਢੇ ਦੀ ਲਾਲਟੈਣ ਨਾਲ ਹੀ ਚਾਨਣ ਲਵਾਂਗਾ। ਮੈਂ ਹਨੇਰੇ 'ਚ ਨਹੀਂ ਰਹਿ ਸਕਦਾ......' ਅਤੇ ਉਹ ਕਾਹਲੀ ਨਾਲ ਨੇਤਰਹੀਣ ਬੁੱਢੇ ਵਲ ਵਧਿਆ, ਪਰ ਮੈਂ ਉਹਨੂੰ ਰੋਕ ਲਿਆ ਤੇ ਕਿਹਾ, 'ਬਲਕਿ ਆਪਾਂ ਇਹ ਕੰਮ ਕਰੀਏ ਕਿ ਇਨ੍ਹਾਂ ਦੇ ਰਾਹ 'ਚ ਨਾ ਖਲੋਈਏ!'

'ਪਰ ਮੇਰੀ ਰੌਸ਼ਨੀ?' ਕਹਿੰਦਾ ਹੋਇਆ ਸ਼ੌਦਾਈ ਰੁਕ ਗਿਆ ਅਤੇ ਦੂਰ ਜਾਂਦੇ ਨੇਤਰਹੀਣ ਬੁੱਢੇ ਨੂੰ ਹਸਰਤ ਨਾਲ ਤੱਕਣ ਲੱਗਾ। ਉਸ ਵੇਲੇ ਦੂਰੋਂ, ਉਸ ਦੀ ਆਵਾਜ਼ ਸਾਡੇ ਤਕ ਪੁਜ ਕੇ ਸਾਡੇ ਕਾਲਜੇ ਧੂਹ ਪਾ ਰਹੀ ਸੀ...'ਹੋ...ਹੋ... ਕਿੰਨਾ ਹਨੇਰਾ ਹੋ ਗਿਐ! ਪਤਾ ਨਹੀਂ ਇਸ ਹਨੇਰੇ 'ਚ ਮੈਂ ਜਗਦੀ ਹੋਈ ਲਾਲਟੈਣ ਲੈ ਕੇ ਟੁਰ ਸਕਾਂਗਾ...... ਕਿ ਨਹੀਂ......?'

੯੬—ਗੋਲਡਨ ਐਵਿਨੀਉ
ਜਲੰਧਰ—੧੪੪੦੨੨

)\:(

---

# ਮੇਰੀ ਸ਼ਾਂਤੀ ਨਿਕੇਤਨ ਯਾਤਰਾ-੭

—ਅਮਰ ਭਾਰਤੀ

## ਰਵੀਂਦਰ ਸੰਗੀਤ

'ਨਮਸ਼ਕਾਰ ਅਮਰ ਬਾਬੂ ।'

ਆਪਣੇ ਨਾਮ ਦੇ ਅੰਤਲੇ ਅੱਖਰਾਂ ਨਾਲ ਭਾਰਤੀ ਦੀ ਥਾਂ ਬਾਬੂ ਸੁਣ ਕੇ ਕਿਸੇ ਹੋਰ ਨੂੰ ਬੁਲਾਵੇ ਦਾ ਖ਼ਿਆਲ ਹੋਣ ਤੇ ਵੀ ਮੈਂ ਖੱਬੇ ਪਾਸੇ ਵਲ ਤੱਕਿਆ ਤਾਂ ਇਕ ਬੰਗਾਲੀ ਸੱਜਣ ਮੇਰੇ ਵਲ ਹੀ ਆ ਰਹੇ ਦਿੱਸੇ। ਆਉਂਦਿਆਂ ਹੀ ਬੋਲੇ :

'ਤੁਸਾਂ ਪਛਾਣਿਆਂ ਨਹੀਂ ਨਾ, ਉਸ ਦਿਨ ਰਾਤ ਨੂੰ ਮੇਰੇ ਕੋਲੋਂ ਹੀ ਤੁਸਾਂ ਪੰਜਾਬੀ ਕੋਠੀ ਦਾ ਰਾਹ ਪੁਛਿਆ ਸੀ। ਬਾਜਪਈ ਜੀ ਨੇ ਮੈਨੂੰ ਤੁਹਾਡੇ ਬਾਰੇ ਦਸਿਆ ਸੀ। ਸੁਣਿਐਂ ਤੁਹਾਨੂੰ ਰਹਿਣ ਦੀ ਜਗ੍ਹਾ ਵਾਸਤੇ ਬੜੀ ਤਕਲੀਫ਼ ਹੋਈ ਏ। ਮੇਰਾ ਨਾਮ ਬੀਰੇਨ ਪਾਲਿਤ ਏ, ਸੰਗੀਤ ਭਵਨ ਵਿਚ ਅਧਿਆਪਕ ਹਾਂ। ਕਿਸੇ ਕੰਮ ਆ ਸਕਦਾ ਹੋਵਾਂ ਤਾਂ ਖੁਸ਼ ਹੋਵਾਂਗਾ।'

ਇਕ ਵਾਰਗੀ ਹੀ ਏਨੀ ਸਾਰੀ ਵਾਕਫ਼ੀ ਦੀ ਖਬਰ ਸੁਣ ਕੇ ਪਹਿਲਾਂ ਤਾਂ ਮੈਂ ਡੌਰ-ਭੌਰਾ ਵੇਖਦਾ ਹੀ ਰਿਹਾ। ਫਿਰ ਸੰਭਲ ਕੇ ਕਿਹਾ, 'ਸ਼ਾਂਤੀ ਨਿਕੇਤਨ ਵਿਚ ਰਹਿਣ ਵਾਲਾ ਹਰ ਆਦਮੀ ਮੇਰੇ ਕੰਮ ਆ ਸਕਦਾ ਏ ਤੇ ਮੈਨੂੰ ਉਸ ਦੀ ਲੋੜ ਏ, ਪਰ ਤੁਹਾਡੀ ਲੋੜ ਸਭ ਤੋਂ ਵੱਧ ਏ। ਮੈਂ ਰਵੀਂਦਰ ਸੰਗੀਤ ਬਾਰੇ ਕੁਝ ਜਾਣਨਾ ਚਾਹੁੰਦਾ ਹਾਂ।'

'ਅੱਛਾ ਆਓ ਇਕ ਇਕ ਪਾਨ ਖਾ ਲਈਏ। ਫਿਰ ਗੱਲ ਕਰਦੇ ਹਾਂ'। ਆਖ ਕੇ ਉਹ ਸਾਹਮਣੀ ਪਾਨਾਂ ਵਾਲੀ ਦੁਕਾਨ ਵਲ ਤੁਰ ਪਏ।

'ਤੁਸੀਂ ਖਾ ਲਓ ਮੈਂ ਤਾਂ ਪਾਨ ਖਾਂਦਾ ਨਹੀਂ ਹੁੰਦਾ।'

'ਵਾਹ ਜੇ ਪਾਨ ਹੀ ਨਹੀਂ ਖਾਂਦੇ ਤਾਂ ਤੁਸੀਂ ਬੰਗਾਲੀ ਵੀ ਨਹੀਂ ਬਣ ਸਕਦੇ।'

'ਪਰ ਤੁਹਾਨੂੰ ਇਹ ਸ਼ੱਕ ਕਿਵੇਂ ਪੈ ਗਿਆ ਕਿ ਮੈਂ ਬੰਗਾਲੀ ਬਣਨਾ ਚਾਹੁੰਦਾ ਹਾਂ। ਮੈਨੂੰ ਹਾਲੀ ਤੁਸੀਂ ਭਾਰਤੀ ਹੀ ਰਹਿਣ ਦਿਓ।'

'ਉਹ, ਫਿਰ ਵੀ ਪਾਨ ਤੁਹਾਨੂੰ ਖਾਣਾ ਹੀ ਪਏਗਾ ਭਾਰਤੀ ਬਾਬੂ। ਪਾਨ ਖ਼ਾਲਿਸ ਭਾਰਤ ਦੀ ਚੀਜ਼ ਏ, ਵਿਦੇਸ਼ੀ ਨਹੀਂ ਅਤੇ ਹੁਣ ਜਦ ਬੰਗਾਲ ਵਿਚ ਆਏ ਹੋ ਤਾਂ ਇਕ ਵਾਰੀ ਬੰਗਾਲੀ ਪਾਨ ਦਾ ਸਵਾਦ ਦੇਖ ਲੈਣ ਵਿਚ ਹਰਜ ਵੀ ਕੀ ਏ।'

'ਅੱਛਾ, ਤੁਹਾਡੀ ਇਹ ਫ਼ਰਮਾਇਸ਼ ਮੰਨ ਲੈਂਦਾ ਹਾਂ, ਪਰ ਇਕ ਸ਼ਰਤ ਨਾਲ।'

'ਕੀ ?'

'ਕਲ੍ਹ ਨੂੰ ਇਹ ਨਾ ਆਖਿਓ ਕਿ ਬੰਗਾਲ ਵਿਚ ਆਇਆ ਏਂ, ਬੰਗਾਲੀ ਲੋਕਾਂ ਤੇ ਬੰਗਲਾ ਸਾਹਿਤ ਬਾਰੇ ਜਾਣਨਾ ਸਮਝਣਾ ਚਾਹੁਣਾ ਏਂ ਤਾਂ ਬੰਗਾਲ ਦਾ ਮੱਛੀ-ਭਾਤ ਵੀ ਖਾਣਾ ਪਏਗਾ। ਤੁਹਾਡਾ ਬੰਗਾਲੀ ਭਾਤ, ਤਰਕਾਰੀ ਝੋਲ ਤਾਂ ਮੈਨੂੰ ਰੋਜ਼ ਖਾਣਾ ਹੀ ਪੈ ਰਿਹਾ ਏ ਅਤੇ ਉਹ ਕਿਸੇ ਤਰ੍ਹਾਂ ਸੰਘੋਂ ਲੰਘਾ ਵੀ ਦੇਂਦਾ ਹਾਂ, ਪਰ ਦਇਆ ਕਰਕੇ ਬੰਗਾਲੀ ਮੱਛੀ ਦੇ ਕੰਡੇ ਤੋਂ ਮੈਨੂੰ ਬਚਾ ਦਿਓ।'

ਸੁਣ ਕੇ ਬੀਰੇਨ ਬਾਬੂ ਹੋ-ਹੋ ਕਰਕੇ ਹੱਸ ਪਏ। ਇਕ ਪਾਨ ਮੈਨੂੰ ਦੇ ਕੇ ਤੇ ਇਕ ਆਪਣੇ ਮੂੰਹ ਵਿਚ ਰੱਖ ਕੇ ਬੋਲੇ, 'ਅੱਜ ਸ਼ਾਮ ਨੂੰ ਮੇਰੇ ਘਰ ਆਇਓ, ਰਵੀਂਦਰ ਸੰਗੀਤ ਬਾਰੇ ਜੋ ਜਾਣਨਾ ਚਾਹੋਗੇ ਦੱਸਾਂਗਾ ਤੇ ਸੁਣਾ ਵੀ ਦਿਆਂਗਾ।'

'ਘਰ ਤੁਹਾਡਾ ਕਿਥੇ ਕੁ ਐ ?'

'ਸੰਗੀਤ ਭਵਨ ਦੇ ਬਿਲਕੁਲ ਸਾਹਮਣੇ ਜਿਹੜਾ ਬਗ਼ੀਚੇ ਵਾਲਾ ਘਰ ਏ, ਮੈਂ ਉਥੇ ਹੀ ਰਹਿੰਦਾ ਹਾਂ।'

'ਪਰ ਬਗ਼ੀਚਾ ਤਾਂ ਮੈਂ ਕਰੀਬ ਕਰੀਬ ਹਰ ਘਰ ਦੇ ਸਾਹਮਣੇ ਹੀ ਵੇਖਦਾ ਹਾਂ, ਇਹ ਤਾਂ ਸ਼ਾਇਦ ਬੰਗਾਲੀ ਹੋਣ ਦਾ ਸਰਟੀਫਿਕੇਟ ਹੈ। ਤੁਹਾਡਾ ਬਗ਼ੀਚਾ ਕੁਝ ਖਾਸ ਕਿਸਮ ਦਾ ਏ ?'

ਬੀਰੇਨ ਬਾਬੂ ਦੇ ਚੇਹਰੇ ਉਤੇ ਇਕ ਖਾਸ ਕਿਸਮ ਦੇ ਮਾਨ ਦੇ ਚਿੰਨ੍ਹ ਉਭਰ ਆਏ। ਸ਼ਾਂਤੀ ਨਿਕੇਤਨ ਜਾ ਕੇ ਇਹ ਗੱਲ ਮੈਂ ਉਚੇਚੇ ਤੌਰ ਤੇ ਮਹਿਸੂਸ ਕੀਤੀ ਸੀ ਕਿ ਹਰ ਬੰਗਾਲੀ ਆਪਣੇ ਘਰ ਦੇ ਬਗ਼ੀਚੇ, ਆਪਣੇ ਬੱਚੇ ਦੇ ਸੰਗੀਤਕ ਗਲੇ, ਸਾਹਿਤਕ ਰੁਚੀ ਅਤੇ ਬੰਗਾਲੀ ਬੁੱਧੀ ਦਾ ਇੰਜ ਮਾਨ ਕਰਦਾ ਹੈ ਜਿਵੇਂ ਇਹ ਕੁਝ ਰੱਬ ਨੇ ਸਿਰਫ਼ ਉਸੇ ਨੂੰ ਹੀ ਦਿੱਤਾ ਹੋਵੇ। ਮੇਰਾ ਡੀਲ ਡੌਲ ਵੇਖ ਕੇ ਪਹਿਲੀ ਗੱਲਬਾਤ ਵਿਚ ਹੀ ਬਹੁਤੇ ਬੰਗਾਲੀ ਮੈਨੂੰ ਆਖ ਦੇਂਦੇ ਕਿ 'ਬੰਗਾਲੀਆਂ ਦੀ ਬੁੱਧੀ ਤੇ ਪੰਜਾਬੀਆਂ ਦਾ ਬਲ ਜੇ ਇਕੱਠੇ ਹੋ ਜਾਣ ਤਾਂ

ਅਸੀਂ ਕੀ ਨਹੀਂ ਕਰ ਸਕਦੇ।'

ਪਹਿਲਾਂ ਪਹਿਲਾਂ ਸੁਣਨ ਵਿਚ ਇਹ ਗੱਲ ਚੰਗੀ ਹੀ ਲਗਦੀ ਸੀ, ਪਰ ਜਦੋਂ ਹਰ ਕਿਸੇ ਕੋਲੋਂ ਇਕ ਮੁਹਾਵਰੇ ਵਾਂਗ ਇਹ ਗੱਲ ਮੇਰੇ ਕੰਨਾਂ ਨੂੰ ਆ ਆ ਟਕਰਾਣ ਲਗੀ ਤਾਂ ਇਸ ਦਾ ਅੰਦਰਲਾ ਭਾਵ ਸਮਝਕੇ ਮੈਨੂੰ ਬੜੀ ਖਿਝ ਆਉਣ ਲਗੀ। ਅੰਤ ਨੂੰ ਜਦੋਂ ਕਈ ਬੜੇ ਸਿਆਣੇ ਬੰਗਾਲੀਆਂ ਦੇ ਮੂੰਹੋਂ ਵੀ ਮੈਂ ਇਹੋ ਗੱਲ ਹੀ ਸੁਣੀ ਤਾਂ ਮੈਥੋਂ ਰਿਹਾ ਨਾ ਗਿਆ ਅਤੇ ਆਖ ਹੀ ਦਿਤਾ, 'ਬੰਗਾਲੀਆਂ ਕੋਲ ਬੁੱਧੀ ਦੀ ਅਜਾਰੇਦਾਰੀ ਏ ਕਿ ਪੰਜਾਬੀਆਂ ਕੋਲ ਤਾਕਤ ਦੀ। ਬਲ-ਹੀਣਾਂ ਕੋਲ ਬੁੱਧੀ ਬਹੁਤਾ ਚਿਰ ਨਹੀਂ ਰਹਿੰਦੀ।'

ਆਪਣੇ ਬਗੀਚੇ ਵਿਚ ਮੈਨੂੰ ਖਾਸ ਦਿਲਚਸਪੀ ਲੈਂਦਿਆਂ ਵੇਖ ਕੇ ਬੀਰੇਨ ਬਾਬੂ ਨੇ ਕਿਹਾ, 'ਹਾਂ ਮੇਰਾ ਬਗੀਚਾ ਖਾਸ ਕਿਸਮ ਦਾ ਹੀ ਏ। ਉਸ ਆਲੇ-ਦੁਆਲੇ ਵਿਚ ਕਿਸੇ ਨੇ ਬਗੀਚੇ ਵਿਚ ਗੁਲਾਬ ਦੇ ਬੂਟੇ ਨਹੀਂ ਲਾਏ ਹੋਏ, ਮੈਂ ਆਪਣੀ ਹੱਥੀਂ ਲਾਏ ਨੇ। ਉਨ੍ਹਾਂ ਵਿਚੋਂ ਇਕ ਬੂਟੇ ਨਾਲ ਇਕ ਬੜਾ ਹੀ ਖੂਬਸੂਰਤ ਸੂਹਾ ਫੁੱਲ ਖਿੜਿਆ ਏ, ਜਿਹੋ-ਜਿਹਾ ਪੰਡਿਤ ਨਹਿਰੂ ਆਪਣੇ ਕੋਟ ਨਾਲ ਲਾਉਂਦੇ ਹੁੰਦੇ ਨੇ, ਭਾਗਾਂ ਨੂੰ ਪਰਸੋਂ ਪੰਡਿਤ ਨਹਿਰੂ ਏਥੇ ਆ ਰਹੇ ਨੇ ਕਾਨਵੋਕੇਸ਼ਨ ਦੇ ਸਿਲਸਲੇ ਵਿਚ। ਓਹ ਅਕਸਰ ਹਰ ਸਾਲ ਮੇਰੇ ਘਰ ਦੇ ਅੱਗੋਂ ਹੀ ਲੰਘਦੇ ਹੁੰਦੇ ਨੇ। ਮੇਰੀ ਇੱਛਾ ਹੈ ਕਿ ਉਹ ਫੁੱਲ ਉਨ੍ਹਾਂ ਦੀ ਭੇਟਾ ਕਰਾਂਗਾ। ਇਸੇ ਲਈ ਦਿਨ ਰਾਤ ਉਸਦੀ ਰਾਖੀ ਕਰ ਰਿਹਾ ਹਾਂ। ਤੁਸੀਂ ਜ਼ਰੂਰ ਆਉਣਾ ਅੱਜ ਹੀ ਅਮਰ ਬਾਬੂ।'

'ਜ਼ਰੂਰ ਆਵਾਂਗਾ, ਪਰ ਪਾਨਾਂ ਦੇ ਦੋ ਬੀੜੇ ਲੈ ਕੇ... ਗੁਰੂ ਦੱਛਣਾ ਵਜੋਂ ਪਾਨ ਹੀ ਦਿਆਂਗਾ।'

ਸ਼ਾਮ ਨੂੰ ਜਦੋਂ ਉਨ੍ਹਾਂ ਦੇ ਘਰ ਗਿਆ ਤਾਂ ਉਹ ਆਪਣੇ ਬਗੀਚੇ ਦੇ ਬੂਟਿਆਂ ਦੁਆਲੇ ਗੋਡੀ ਕਰ ਕਰਕੇ ਖਾਦ ਪਾ ਰਹੇ ਸਨ। ਓਥੇ ਹੀ ਅਸਾਂ ਰਵੀਂਦਰ ਸੰਗੀਤ ਬਾਰੇ ਚਰਚਾ ਸ਼ੁਰੂ ਕਰ ਦਿਤੀ। ਮੇਰਾ ਸਵਾਲ ਸੀ ਕਿ ਰਵੀਂਦਰ ਸੰਗੀਤ ਭਾਰਤ ਦੇ ਸ਼ਾਸਤਰੀ ਸੰਗੀਤ ਤੇ ਬੰਗਾਲ ਦੇ ਲੋਕ ਸੰਗੀਤ ਨੂੰ ਵੀ ਉਲੰਘ ਕੇ ਬੰਗਾਲ ਦੇ ਹਰ ਘਰ ਵਿਚ ਆਪਣੀ ਨਿਵੇਕਲੀ ਥਾਂ ਤੇ ਪਰੰਪਰਾ ਕਿਵੇਂ ਬਣਾਉਂਦਾ ਜਾ ਰਿਹਾ ਹੈ? ਸ਼ਾਂਤੀ ਨਿਕੇਤਨ ਤੇ ਉਸ ਤੋਂ ਬਾਹਰ ਵੀ ਇਸ ਦੀ ਸਿਖਲਾਈ ਤਿੰਨ ਤੋਂ ਛੇ ਸਾਲਾਂ ਤਕ ਦਾ ਕੋਰਸ ਹੈ।'

ਬੀਰੇਨ ਬਾਬੂ ਨੇ ਕਿਹਾ, ਇਸ ਸਵਾਲ ਦਾ ਜਵਾਬ ਛੋਟਾ ਨਹੀਂ, ਪਰ ਮੈਂ ਕੋਸ਼ਿਸ਼ ਕਰਦਾ ਹਾਂ ਕਿ ਤੁਹਾਨੂੰ ਸੰਖੇਪ ਵਿਚ ਇਸ ਬਾਰੇ ਦੱਸਾਂ। ਅੱਵਲ ਤਾਂ ਰਵੀਂਦਰ ਸੰਗੀਤ ਦੇ ਗੀਤਾਂ ਦੇ ਸੁਰ ਨੂੰ ਅਲਗ ਅਲਗ ਕਰਕੇ ਵੇਖਣਾ ਹੀ ਔਖਾ ਹੈ, ਪਰ ਫਰਜ਼ ਕਰੋ ਕਿ ਇੰਜ ਕਰ ਵੀ ਲੈਂਦੇ ਹਾਂ ਤਾਂ ਉਨ੍ਹਾਂ ਗੀਤਾਂ ਵਿਚ ਮਾਨਵ ਮਨ ਦੇ ਹਰ ਤਰ੍ਹਾਂ ਦੇ ਜਜ਼ਬਿਆਂ ਦਾ ਸਰਲ ਤੇ ਡੂੰਘਾ ਪ੍ਰਗਟਾਵਾ ਮਿਲਦਾ ਹੈ ਜੋ ਕਿ ਇਹ ਰਵੀਂਦਰ ਨਾਥ ਵਲੋਂ ਹੀ ਸੰਭਵ ਹੋ ਸਕਦਾ ਸੀ। ਉਹ ਸਾਹਿਤ ਤੇ ਗਿਆਨ ਦੇ ਹੋਰ ਹੋਰ ਪੱਖਾਂ ਵਲੋਂ ਕਿੰਨੇ ਵੀ ਮਹਾਨ ਹੋਣ, ਪਰ ਅਸਲ ਵਿਚ ਉਹ ਕਵੀ ਸਨ ਅਤੇ ਕਵੀ ਹੀ ਨਹੀਂ ਇਕ ਗੀਤਕਾਰ ਸਨ। ਉਹਨਾਂ ਦਾ ਕਹਿਣਾ ਸੀ ਕਿ ਮੇਰਾ ਹੋਰ ਕੁਝ ਭਾਵੇਂ ਖਤਮ ਹੋ ਜਾਏ, ਪਰ ਗੀਤ ਮੇਰੇ ਜਿਉਂਦੇ ਰਹਿਣਗੇ। ਮਨੁਖ ਦੇ ਹਰ ਤਰ੍ਹਾਂ ਦੇ ਜਜ਼ਬੇ ਦਾ ਏਨਾ ਸਰਲ ਪ੍ਰਗਟਾਵਾ ਦੁਨੀਆਂ ਵਿਚ ਸ਼ਾਇਦ ਹੀ ਕੋਈ ਕਵੀ ਕਰ ਸਕਿਆ ਹੋਵੇ।

'ਦੂਜੀ ਗੱਲ ਹੈ ਸੁਰ ਦੀ। ਸਾਡੇ ਬੰਗਾਲ ਵਿਚ ਸੰਗੀਤ ਦੀ ਇਕ ਆਪਣੀ ਪਰੰਪਰਾ ਹੈ ਜੋ ਹਿੰਦੁਸਤਾਨੀ (ਕਲਾਸੀਕਲ) ਸੰਗੀਤ ਨਾਲੋਂ ਵੱਖਰੀ ਹੈ। ਸਾਡੇ ਸੁਰ ਪ੍ਰਧਾਨ ਨਹੀਂ, ਬੋਲ ਪ੍ਰਧਾਨ ਐ। ਹਿੰਦੁਸਤਾਨੀ ਸੰਗੀਤ ਵਿਚ ਸੁਰ ਪ੍ਰਧਾਨ ਏ। ਓਥੇ ਕਿਸੇ ਰਾਗ ਨੂੰ ਗਾਉਣ ਲਈ ਇਹ ਜ਼ਰੂਰੀ ਨਹੀਂ ਕਿ ਉਹ ਜਿੰਨਾ ਚਿਰ ਗਾਇਆ ਜਾਏ, ਉਸ ਨਾਲ ਗੀਤਾਂ ਦੀਆਂ ਪੰਕਤੀਆਂ ਵੀ ਗਾਈਆਂ ਜਾਣ। ਉਸ ਲਈ ਕੋਈ ਇਕ ਪੰਕਤੀ ਹੀ ਕਾਫੀ ਹੈ ਅਤੇ ਉਹ ਉਸਦੇ ਸਹਾਰੇ ਘੰਟਿਆਂ-ਬੱਧੀ ਸੁਰ ਨੂੰ ਚਲਾ ਸਕਦਾ ਹੈ, ਪਰ ਸਾਡੀ ਧਰਤੀ ਹੀ ਕੁਝ ਐਸੀ ਏ, ਏਥੋਂ ਦੀਆਂ ਕਲਕਲ ਕਰਦੀਆਂ ਉਮ੍ਹਲਦੀਆਂ ਨਦੀਆਂ, ਤਾੜ ਖਜੂਰ ਨਾਰੀਅਲ ਦੇ ਅਸਮਾਨੀ ਛੋਂਹਦੇ ਰੁੱਖ ਚੌਹੀਂ ਪਾਸੀਂ ਸਬਜ਼ਾ-ਜ਼ਾਰ, ਬਰਸਾਤ ਦੀ ਬਹਾਰ ਵਿਚ ਸਭ ਕੁਝ ਐਸਾ ਹੈ ਕਿ ਇਸ ਨੂੰ ਵੇਖਕੇ ਬੰਗਾਲੀ ਲੋਕਾਂ ਦਾ ਹਿਰਦਾ ਉਸੇ ਤਰ੍ਹਾਂ ਉਮ੍ਹਲ ਪੈਂਦਾ ਹੈ ਅਤੇ ਉਹ ਫੁਟਦਾ ਹੈ ਗੀਤਾਂ ਰਾਹੀਂ। ਐਸੀ ਹਾਲਤ ਵਿਚ ਨਿਰੀਆਂ ਸੰਗੀਤ ਦੀਆਂ ਤਾਨਾਂ ਹੀ ਕਿਉਂ ਫੁਟਣ? ਫੁਟਦੇ ਨੇ ਗੀਤਾਂ ਦੇ ਬੋਲ ਤੇ ਉਹ ਸੁਰ ਦੇ ਸਹਾਰੇ ਗੂੰਜ ਉਠਦੇ ਨੇ। ਰਵੀਂਦਰ ਨਾਥ ਤੇ ਬੰਗਾਲ ਦੇ ਕਵੀ ਸਨ ਅਤੇ ਉਨ੍ਹਾਂ ਦੀ ਪ੍ਰੇਰਨਾ ਦਾ ਸਰੋਤ ਇਹੋ ਨਦੀਆਂ ਤੇ ਵਣ ਹੀ ਸਨ। ਬਾਣੀ ਉਨ੍ਹਾਂ ਦੇ ਅੰਦਰੋਂ ਸੋਮੇ ਵਾਂਗ ਫੁਟਦੀ ਸੀ। ਉਨ੍ਹਾਂ ਦੇ ਪਿਤਾ

ਸ਼ਾਸਤਰੀ ਸੰਗੀਤ ਦੇ ਉਪਾਸ਼ਕ ਸਨ; ਇਸ ਲਈ ਉਨ੍ਹਾਂ ਦੇ ਘਰ ਵਿਚ ਬੜੇ ਬੜੇ ਉਸਤਾਦ ਸੰਗੀਤਕਾਰਾਂ ਦਾ ਜੋੜ-ਮੇਲ ਬਣਿਆ ਹੀ ਰਹਿੰਦਾ ਸੀ। ਰਵੀਂਦਰ ਨਾਥ ਨੇ ਭਾਵੇਂ ਬਾਕਾਇਦਾ ਸ਼ਾਸਤਰੀ ਸੰਗੀਤ ਨਹੀਂ ਸਿਖਿਆ; ਕਿਉਂਕਿ ਬਾਕਾਇਦਾ ਕੁਝ ਵੀ ਸਿਖਣ ਦਾ ਉਨ੍ਹਾਂ ਦਾ ਸੁਭਾਅ ਹੀ ਨਹੀਂ ਸੀ। ਉਹ ਬੰਧਨ ਵਿਚ ਰਹਿਕੇ ਤਾਂ ਕੁਝ ਵੀ ਨਹੀਂ ਸਨ ਨਾ ਕਰ ਸਕਦੇ। ਪਰ ਸ਼ਾਸਤਰੀ ਸੰਗੀਤ ਦੇ ਪ੍ਰਭਾਵ ਤੋਂ ਅਛੂਤੇ ਨਹੀਂ ਸਨ ਰਹੇ। ਸੁਰ ਤਾਲ ਤੇ ਰਾਗ ਦਾ ਗਿਆਨ ਉਨ੍ਹਾਂ ਨੂੰ ਕਿਸ ਨਾਲੋਂ ਵੀ ਘਟ ਨਹੀਂ ਸੀ। ਪਰ ਉਨ੍ਹਾਂ ਨੇ ਆਪਣੇ ਗੀਤਾਂ ਨੂੰ ਸ਼ਾਸਤਰੀ ਸੰਗੀਤ ਦੇ ਬੰਧਨਾਂ ਵਿਚ ਨਹੀਂ ਬੰਨ੍ਹਿਆ। ਰਵੀਂਦਰ ਸੰਗੀਤ ਦਾ ਆਧਾਰ ਕਲਾਸੀਕਲ ਸੰਗੀਤ ਹੀ ਹੈ ਅਤੇ ਉਸਦਾ ਕਾਫੀ ਗਿਆਨ ਹੋਣ ਤੋਂ ਬਿਨਾਂ ਇਸਨੂੰ ਸਿੱਖਣਾ ਵੀ ਔਖਾ ਹੈ, ਪਰ ਆਪਣੇ ਭਾਵ ਪ੍ਰਗਟਾਵੇ ਲਈ ਗੀਤ ਦੇ ਜਜ਼ਬੇ ਅਨੁਸਾਰ ਇਕੋ ਗੀਤ ਵਿਚ ਦੋ-ਦੋ ਤਿੰਨ-ਤਿੰਨ ਰਾਗਾਂ ਦੀਆਂ ਸੁਰਾਂ ਨੂੰ ਵੀ ਜੋੜਿਆ ਹੈ। ਗੀਤ ਤੇ ਸੁਰ ਇਕੱਠੇ ਫੁਟਦੇ ਹਨ। ਇੰਜ ਕਦੀ ਹੀ ਭਾਵੇਂ ਹੋਇਆ ਹੋਵੇ ਕਿ ਪਹਿਲਾਂ ਗੀਤ ਲਿਖ ਕੇ ਫਿਰ ਸੁਰ ਦੀ ਰਚਨਾ ਕੀਤੀ ਹੋਵੇ। ਜਾਂ ਪਹਿਲਾਂ ਕਿਸੇ ਰਾਗ ਦੀ ਸੁਰ ਫੜ ਲਈ ਹੋਵੇ ਫਿਰ ਉਸ ਉਤੇ ਗੀਤ ਰਚਿਆ ਹੋਵੇ। ਇੰਜ ਕੀਤਾ ਹੈ ਤਾਂ ਸਿਰਫ ਗ਼ੈਰ ਬੰਗਾਲੀ ਸੁਰਾਂ ਜਾਂ ਗੀਤਾਂ ਉਤੇ। ਜਾਂ ਫਿਰ ਕੁਝ ਪਰੰਪਰਾਗਤ ਬਾਉਲ ਸੁਰਾਂ ਉਤੇ।

ਇਸ ਕਰਕੇ ਰਵੀਂਦਰ ਸੰਗੀਤ ਬੰਧਨ ਹੀਨ ਗੀਤਮਈ ਪ੍ਰਗਟਾਵਾ ਹੈ ਮਾਨਵ ਆਤਮਾ ਦਾ। ਤੇ ਇਹੋ ਕਾਰਨ ਹੈ ਕਿ ਜਿਉਂ ਜਿਉਂ ਇਸ ਨੂੰ ਸਮਝਿਆ ਜਾ ਰਿਹਾ ਹੈ ਤਿਉਂ ਤਿਉਂ ਇਸ ਦਾ ਪ੍ਰਭਾਵ ਵਧ ਰਿਹਾ ਏ। ਸ਼ਾਂਤੀ ਨਿਕੇਤਨ ਦੇ ਸੰਗੀਤ ਭਵਨ ਵਿਚ ਕਲਾਸੀਕਲ ਸੰਗੀਤ, ਕਲਾਸੀਕਲ ਨ੍ਰਿਤ, ਮਨੀਪੁਰੀ ਤੇ ਭਾਰਤ ਨਾਟਿਅਮ ਸਿਖਾਇਆ ਜਾਂਦਾ ਹੈ, ਪਰ ਬਹੁਤੀ ਗਿਣਤੀ ਰਵੀਂਦਰ ਸੰਗੀਤ ਸਿਖਣ ਵਾਲਿਆਂ ਦੀ ਐ।'

ਉਸ ਤੋਂ ਬਾਅਦ ਬੀਰੇਨ ਬਾਬੂ ਨੇ ਰਵੀਂਦਰ ਸੰਗੀਤ ਗਾ ਕੇ ਸੁਣਾਇਆ ਅਤੇ ਫਿਰ ਇਹ ਸੁਣਨ ਸੁਣਾਨ ਦਾ ਸਿਲਸਲਾ ਓਨੇ ਦਿਨ ਚਲਦਾ ਰਿਹਾ, ਜਿੰਨੇ ਦਿਨ ਮੈਂ ਸ਼ਾਂਤੀ ਨਿਕੇਤਨ ਵਿਚ ਰਿਹਾ।

(ੜ)

# ਕੌਣ ਸੀ ਉਹ !

—ਪ੍ਰੀਤਮ ਸਿੰਘ ਪੰਛੀ

ਮੈਂ ਆਪਣੇ ਆਪ ਵਿਚ ਬੇ-ਪਛਾਤਾ ਲਗ ਰਿਹਾ ਸਾਂ। ਮੂੰਹ ਸਿਰ ਘੋਟਮਘੋਟ। ਇਕ ਰਾਜਨੀਤਕ ਵਾਰਦਾਤ ਵਿਚ ਪੁਲਿਸ ਦੀ ਹਿਰਾਸਤ 'ਚੋਂ ਦੌੜ ਆਇਆ ਸਾਂ।

ਦੂਨ ਘਾਟੀ ਯਾਦ ਆਈ। ਦੇਹਰਾਦੂਨ ਪਹੁੰਚਕੇ ਸਾਰਾ ਦਿਨ ਕਿਸੇ ਟਿਕਾਣੇ ਦੀ ਭਾਲ ਵਿਚ ਭਟਕਦਾ ਰਿਹਾ। ਕਦੇ ਗੁਰਦੁਆਰੇ ਜਾ ਕੇ ਰਾਤ ਗੁਜ਼ਾਰਨ ਦੀ ਸੋਚਦਾ, ਕਦੇ ਰੇਲਵੇ ਸਟੇਸ਼ਨ ਤੇ ਜਾ ਕੇ ਰਾਤ ਕੱਟਣ ਦੀਆਂ ਦਲੀਲਾਂ। ਪਰ ਮੈਨੂੰ ਅਗਲੀ ਮੰਜ਼ਿਲ ਦਾ ਕੋਈ ਥਹੁ-ਟਿਕਾਣਾ ਨਹੀਂ ਸੀ ਮਿਲ ਰਿਹਾ।

ਅਚਾਨਕ ਮੇਰੇ ਦਿਮਾਗ ਨੇ ਝਟਕਾ ਖਾਧਾ, ਜਿਵੇਂ ਅਜਿਹੇ ਮੌਕਿਆਂ ਤੇ ਹੁੰਦਾ ਹੈ। ਮੈਨੂੰ ਦੂਨ ਘਾਟੀ ਦਾ ਇਕ ਪਿੰਡ ਕੋਲਾਗੜ੍ਹ ਯਾਦ ਆਇਆ। ਇਹ ਦੇਹਰਾਦੂਨ ਦੇ ਬਿਲਕੁਲ ਨਾਲ ਲੱਗਣਾ ਸੀ, ਮੁਸ਼ਕਲ ਨਾਲ ਇਕ ਅੱਧ ਮੀਲ ਦੀ ਦੂਰੀ ਤੇ। ਇਸ ਪਿੰਡ ਵਿਚ ਮੇਰੇ ਬਚਪਨ ਦੇ ਯਾਰ ਮੋਹਨ ਦੇ ਨਾਨਕੇ ਸਨ। ਮੋਹਨ ਦਾ ਕਿੱਸਾ-ਕਵੀ ਬਾਪ ਜੁਆਨੀ ਵਿਚ ਕਿਸੇ ਪਹਾੜਨ ਔਰਤ ਦੀ ਤਲਾਸ਼ ਵਿਚ ਕੋਲਾਗੜ੍ਹ ਪਹੁੰਚ ਗਿਆ ਸੀ, ਜਿਥੇ ਉਸ ਨੂੰ ਟਾਇਲਾਂ ਦੇ ਬਣ ਰਹੇ ਇਕ ਮਕਾਨ ਦਾ ਕੰਮ ਮਿਲ ਗਿਆ ਸੀ। ਉਹ ਤਰਖਾਣਾ ਕਮ ਚੰਗਾ ਜਾਣਦਾ ਸੀ। ਉਸ ਨੇ ਮਕਾਨ ਦੇ ਬੂਹੇ-ਬਾਰੀਆਂ ਬਨਾਉਣ ਦਾ ਕੰਮ ਸੰਭਾਲ ਲਿਆ ਸੀ। ਇਕ ਘਰ ਬਣਕੇ ਤਿਆਰ ਸੀ, ਪਰ ਘਰ ਦੀ ਪਹਾੜਨ ਕੁੜੀ ਨਾਲ ਪੇਚੇ ਲੜਾਉਂਦਿਆਂ ਉਸ ਦਾ ਘਰ ਵੀ ਵਸ ਗਿਆ ਸੀ। ਕੁੜੀ ਦੀ ਜ਼ਿੱਦ ਅੱਗੇ ਘਰ ਵਾਲਿਆਂ ਦੀ ਇਕ ਨਹੀਂ ਸੀ ਚੱਲੀ। ਅਤੇ ਇਕ ਸੁਨੱਖੀ ਪੈਲਾਂ ਪਾਉਂਦੀ ਕੁੜੀ ਆਪਣੇ ਨਾਲ ਲੈ ਕੇ ਪਿੰਡ ਪਰਤ ਆਇਆ ਸੀ।

ਮੋਹਨ ਨਾਲ ਮੈਂ ਕਈ ਵਾਰ ਇਸ ਪਿੰਡ ਆ ਚੁਕਾ ਸਾਂ। ਮੋਹਨ ਦੀ ਨਾਨੀ ਮੈਨੂੰ ਪਛਾਣਦੀ ਸੀ।

ਮੋਹਨ ਦੇ ਬਾਪ ਦੇ ਤਿਆਰ ਕੀਤੇ ਬੂਹੇ ਬਾਰੀਆਂ ਵਾਲੇ ਘਰ ਅੱਗੇ ਪਹੁੰਚਕੇ ਜਦੋਂ ਮੈਂ ਦਸਤਕ ਦਿਤੀ ਤਾਂ ਮੋਹਨ ਦੀ ਨਾਨੀ ਨੇ ਹੀ ਬੂਹਾ ਖੋਲ੍ਹਿਆ। ਸ਼ਕਲ ਸੂਰਤ ਬਦਲੀ ਹੋਣ ਦੇ ਬਾਵਜੂਦ ਉਹ ਮੈਨੂੰ ਪਛਾਣ ਗਈ ਸੀ। ਉਸ ਨੇ ਅੰਦਰ ਆਉਣ ਦਾ ਇਸ਼ਾਰਾ ਕੀਤਾ ਸੀ। ਉਸ ਦਾ ਪਹਿਲਾ ਸਵਾਲ ਸੀ—

'ਮੋਹਨ ਨਹੀਂ ਆਇਆ ?'

'ਨਹੀਂ, ਮੈਂ ਇਕੱਲਾ ਹੀ ਕਿਸੇ ਕੰਮ ਆਇਆ ਸੀ। ਸੋਚਿਆ, ਨਾਨੀ ਨੂੰ ਮਿਲਕੇ ਜਾਵਾਂਗਾ।'

ਮੋਹਨ ਦੀ ਨਾਨੀ ਨੇ ਆਪਣੇ ਰਵਾਇਤੀ ਢੰਗ ਨਾਲ ਮੇਰਾ ਸਿਰ ਪਲੋਸਦਿਆਂ ਬਾਕੀ ਜੀਆਂ ਦੀ ਰਾਜ਼ੀ ਖੁਸ਼ੀ ਪੁਛੀ ਸੀ। ਫਿਰ ਉਹ ਮੇਰੀ ਖਾਤਰਦਾਰੀ ਵਿਚ ਲਗ ਗਈ ਸੀ।

ਰਾਤ ਕਾਫੀ ਬੀਤ ਗਈ ਸੀ। ਮੈਨੂੰ ਨੀਂਦ ਨਹੀਂ ਸੀ ਆ ਰਹੀ। ਮੈਂ ਆਪਣੇ ਅਗਲੇ ਪੜਾਅ ਦੀਆਂ ਸੋਚਾਂ ਵਿਚ ਉਲਝਿਆ ਹੋਇਆ ਸਾਂ। ਅਚਾਨਕ ਲਖਨਊ ਦਾ ਇਕ ਟਿਕਾਣਾ ਯਾਦ ਆ ਗਿਆ। ਇਹ ਸੋਚ ਕੇ, ਮੇਰੀ ਅੱਖ ਲਗ ਗਈ ਕਿ ਸਵੇਰ ਸਾਰ ਕੋਈ ਬਹਾਨਾ ਬਣਾਕੇ ਲਖਨਊ ਦੀ ਗੱਡੀ ਫੜ ਲਵਾਂਗਾ।

ਦੇਸ਼-ਵੰਡ ਤੋਂ ਪਹਿਲਾਂ ਜਦੋਂ ਮੈਂ ਇਸੇ ਤਰ੍ਹਾਂ ਦੀ ਸਥਿਤੀ ਵਿਚ ਸਾਂ ਤਾਂ ਆਪ-ਮੁਹਾਰਾ ਲਾਹੌਰ ਵਿਚਲੇ ਨਿਰਮਲਿਆਂ ਦੇ ਡੇਰੇ ਚਲਿਆ ਗਿਆ ਸੀ। ਉਸ ਵਕਤ ਮੈਂ ਬੁਖਾਰ ਨਾਲ ਤਪ ਰਿਹਾ ਸਾਂ। ਡੇਰੇ ਦੇ ਇਕ ਸਾਧ ਨੇ ਮੇਰੇ 'ਤੇ ਤਰਸ ਖਾਧਾ ਤੇ ਆਪਣੇ ਕਮਰੇ ਵਿਚ ਮੈਨੂੰ ਪਨਾਹ ਦੇ ਦਿਤੀ। ਮੈਨੂੰ ਨਵਾਂ ਨਰੋਆ ਕਰਕੇ ਕਿਹਾ ਸੀ, 'ਤੂੰ ਆਪਣੇ ਬਾਰੇ ਤਾਂ ਕੁਝ ਦਸਿਆ ਹੀ ਨਹੀਂ। ਖ਼ੈਰ! ਅਸੀਂ ਕਿਹੜਾ ਸੇਵਾ ਦਾ ਮੁੱਲ ਲੈਣਾ ਹੈ। ਪਰ ਮੇਰਾ ਪਤਾ ਨੋਟ ਕਰ ਲੈ। ਮੈਂ ਲਖਨਊ ਰਹਿੰਦਾ ਹਾਂ। ਵਰ੍ਹੇ ਵਿਚ ਕੁਝ ਮਹੀਨੇ ਆਪਣੇ ਗੁਰੂ ਦੀ ਸੇਵਾ ਵਿਚ ਆਉਣਾ ਮੇਰਾ ਨੇਮ ਬਣ ਗਿਆ ਹੈ। ਮੇਰਾ ਬਾਲ ਪਰਿਵਾਰ ਵੀ ਹੈ। ਮੇਰੇ ਪਿਤਾ ਆਪਣੀ ਕਾਰਪੈਂਟਰੀ ਦੀ ਦੁਕਾਨ ਦੇਖਦੇ ਹਨ। ਮੇਰਾ ਨਾਮ ਦੋਸ਼ੀ ਹੈ।'

ਮੈਂ ਪਤਾ ਲਿਖ ਲਿਆ। ਫਿਰ ਵੀ ਉਹਨਾਂ ਦੇ ਨਿਸ਼ਾਨਦੇਹੀ ਲਈ ਲਖਨਊ ਦੀ ਇਕ ਮਸ਼ਹੂਰ ਸੜਕ ਦਾ ਨਾਮ ਦਸਿਆ।

ਲਖਨਊ ਪਹੁੰਚ ਕੇ ਪੁਛਦਿਆਂ ਪੁਛਦਿਆਂ ਸੜਕ ਮਿਲ ਗਈ। ਪੋਸ਼ ਇਲਾਕਾ ਸੀ। ਕੋਠੀਆਂ ਦੇ ਨਾਲ ਨਾਲ ਕੁਝ ਫਾਸਲੇ ਤੇ ਦੁਕਾਨਾਂ ਸਨ। ਦੋਸ਼ੀ ਜੀ ਦੀ ਦੁਕਾਨ ਵੀ ਢੂੰਡ ਲਈ ਗਈ। ਉਹਨਾਂ ਨੇ ਮੈਨੂੰ ਪਛਾਣ ਕੇ ਗਲਵਕੜੀ ਵਿਚ ਲੈ ਲਿਆ ਘਰ ਲੈ ਗਏ। ਹੁਣ ਆਪਣੇ ਆਪ ਨੂੰ ਛਪਾਉਣਾ ਮੁਸ਼ਕਲ ਸੀ। ਸਭ ਕੁਝ ਦਸ ਦਿਤਾ। ਕਹਿਣ ਲਗੇ—

"ਫਿਕਰ ਦੀ ਕੋਈ ਗਲ ਨਹੀਂ। ਸਾਡੇ ਘਰ ਰਹੋ। ਆਪਣਾ ਘਰ ਸਮਝੋ। ਪਰ ਇਕ ਗਲ ਜ਼ਰੂਰ ਹੈ। ਜ਼ਰਾ ਕਪੜੇ ਬਦਲਣੇ ਪੈਣਗੇ। ਦਾੜ੍ਹੀ ਮੁਛ ਵੀ ਰਖਣੀ ਪਏਗੀ। ਸਾਡੇ ਘਰ ਦੀ ਮਰਿਆਦਾ ਹੈ ਇਹ!

ਮੈਂ ਸਿਰ ਝੁਕਾ ਦਿਤਾ। ਦੋਸ਼ੀ ਜੀ ਖੁਸ਼ ਹੋ ਗਏ। ਘਰ ਵਾਲਿਆਂ ਨੂੰ ਵੀ ਉਹਨਾਂ ਨੇ ਕਿਸੇ ਸ਼ੰਕਾ ਵਿਚ ਨਹੀਂ ਸੀ ਪੈਣ ਦਿਤਾ।

ਬਰਸਾਤ ਦਾ ਮੌਸਮ ਸੀ। ਮੀਂਹ ਦੀ ਰਿਮ ਝਿਮ ਅੰਦਰਲੀ ਤਪਸ਼ ਨੂੰ ਰਾਹਤ ਦਿੰਦੀ ਸੀ। ਘਰ ਅੰਦਰ ਹੀ ਜ਼ਿਆਦਾ ਰਹਿਣਾ ਪੈਂਦਾ ਸੀ। ਦੋਸ਼ੀ ਜੀ ਨੇ ਕੁਝ ਧਾਰਮਿਕ ਪੋਥੀਆਂ ਪੜ੍ਹਣ ਲਈ ਦਿਤੀਆਂ, ਪਰ ਉਹ ਬੰਦ ਪਈਆਂ ਰਹਿੰਦੀਆਂ। ਮੈਂ ਆਪਣੀ ਡਾਇਰੀ ਵਿਚ ਬੀਤੇ ਅਤੇ ਆਉਣ ਵਾਲੇ ਕਲ੍ਹ ਬਾਰੇ ਕੁਝ ਲਿਖਦਾ ਰਹਿੰਦਾ। ਬੀਤੇ ਨੂੰ ਭੁਲ ਕੇ ਆਉਣ ਵਾਲੇ ਕਲ੍ਹ ਦੀ ਕਲਪਨਾ ਵਿਚ ਗੁਆਚਿਆ ਰਹਿੰਦਾ।

ਇਕ ਦਿਨ ਅਚਾਨਕ ਮੈਨੂੰ ਨਾਲ ਦੇ ਕਮਰੇ ਵਿਚੋਂ ਦੋਸ਼ੀ ਜੀ ਦੇ ਪਿਤਾ ਦੀ ਆਵਾਜ਼ ਸੁਣਾਈ ਦਿਤੀ—'ਤੂੰ ਸਾਫ ਸਾਫ ਕਿਉਂ ਨਹੀਂ ਦਸਦਾ, ਇਹ ਕੌਣ ਹੈ? ਪਹਿਲਾਂ ਮੂੰਹ ਸਿਰ ਘੋਟਮ ਘੋਟ ਸੀ ਤੇ ਹੁਣ ਦਾੜ੍ਹੀ ਵਧਾ ਲਈ ਹੈ। ਇਹ ਵਾਕਈ ਕੋਈ ਸਾਧ ਹੈ ਜਾਂ ਭੇਸ ਬਦਲ ਰਿਹਾ ਡਾਕੂ!'

ਦੋਸ਼ੀ ਜੀ ਧੀਮਾ ਬੋਲਦੇ ਸਨ। ਫਿਰ ਵੀ ਮੈਂ ਸੁਣਿਆ—'ਇਹਨਾਂ ਦੇ ਚਲੇ ਜਾਣ ਬਾਅਦ ਦਸਾਂਗਾ।'

ਮੈਨੂੰ ਕਾਨਪੁਰ ਦਾ ਇਕ ਨੌਜੁਆਨ ਯਾਦ ਆ ਗਿਆ। ਇਹ ਪਹਿਲਾਂ ਸੋਸ਼ਲਿਸਟ ਸੀ, ਫਿਰ ਕਮਿਊਨਿਸਟ ਬਣਿਆ। ਹੁਣ ਸ਼ਰਨਾਰਥੀ ਬਣਕੇ ਆਇਆ, ਸ਼ਰਨਾਰਥੀ ਕੈਂਪ ਦਾ ਛੋਟਾ ਮੋਟਾ ਅਫਸਰ ਬਣ ਗਿਆ ਸੀ। ਨਾਮ ਸੀ—ਰਾਣਾ।

ਰਾਣਾ ਇਕਲਾ ਇਕ ਕਮਰੇ ਵਿਚ ਰਹਿੰਦਾ ਸੀ। ਤਪਾਕ ਨਾਲ ਮਿਲਿਆ। ਅਗਲੀਆਂ ਪਿਛਲੀਆਂ ਗਲਾਂ ਹੋਈਆਂ। ਲਾਹੌਰ ਵਿਚ ਬਿਤਾਏ ਦਿਨਾਂ ਨੂੰ ਚੇਤੇ ਵਿਚ ਲਿਆਂਦਾ। ਅਨਹੋਣੀਆਂ ਦੇ ਜ਼ਿਕਰ ਨੇ ਦੋਹਾਂ ਨੂੰ ਉਦਾਸ ਕਰ ਦਿਤਾ।

ਫਿਰ ਅਚਾਨਕ ਕੋਈ ਕੁੜੀ ਕਮਰੇ ਵਿਚ ਦਾਖਲ ਹੋਈ। ਰਾਣਾ ਦਾ ਉਦਾਸ ਚਿਹਰਾ ਤਾਂ ਖਿੜ ਉਠਿਆ, ਪਰ ਮੇਰਾ ਮੂੰਹ ਲਟਕਿਆ ਰਿਹਾ। ਕੁੜੀ ਇਕ ਉਪਰੇ ਨੌਜੁਆਨ ਨੂੰ ਕਮਰੇ ਵਿਚ ਬੈਠਿਆਂ ਦੇਖ ਕੇ ਰਾਣਾ ਨੂੰ ਕੋਈ ਇਸ਼ਾਰਾ ਜਿਹਾ ਕਰਕੇ ਤੁਰ ਗਈ।

ਮੈਂ ਪੁਛਿਆ—'ਇਹ ਕੌਣ ਸੀ!'

'ਮੇਰੀ ਮੰਗੇਤਰ' ਰਾਣਾ ਦਾ ਜੁਆਬ ਸੀ।

ਕਾਫੀ ਵੱਡਾ ਕੈਂਪ ਸੀ। ਦੇਸ਼ ਵੰਡ ਤੋਂ ਪਹਿਲਾਂ ਇਹ ਮੁਸਲਮਾਨਾਂ ਦਾ ਇਕ ਕਾਲਿਜ ਸੀ। ਰਾਣਾ ਦਾ ਦਫਤਰ ਵੀ ਉਹੋ ਕਮਰਾ ਸੀ। ਕੈਂਪ ਦੇ ਲੋਕ ਉਸ ਕੋਲ ਕਿਸੇ ਨਾ ਕਿਸੇ ਕੰਮ ਲਈ ਆਏ ਰਹਿੰਦੇ। ਕੋਈ ਕਿਸੇ ਫਾਰਮ ਤੇ ਦਸਖਤ ਕਰਾਉਣ ਅਤੇ ਕੋਈ ਰਾਸ਼ਨ ਨਾ ਮਿਲਣ ਦੀ ਸ਼ਿਕਾਇਤ ਲੈ ਕੇ ਆ ਰਿਹਾ ਹੈ। ਕੋਈ ਆਪਣੇ ਗੁਆਂਢੀ ਨੌਜੁਆਨ ਦੀ ਸ਼ਿਕਾਇਤ ਕਰ ਰਿਹਾ ਹੁੰਦਾ ਹੈ—ਉਹ ਮੇਰੀ ਕੁੜੀ ਨੂੰ ਇਸ਼ਾਰਿਆਂ ਨਾਲ ਕੁਝ ਕਹਿੰਦਾ ਰਹਿੰਦਾ ਹੈ।

ਰਾਣਾ ਨੂੰ ਕੈਂਪ ਦੇ ਵਖ ਵਖ ਘਰਾਂ ਤੋਂ ਰੋਟੀ ਖਾਣ ਦੇ ਸੱਦੇ ਆਉਂਦੇ ਰਹਿੰਦੇ ਸਨ। ਕਈਆਂ ਦੀ ਤਾਂ ਵਾਰੀ ਨਾ ਆਉਂਦੀ।

ਜੇ ਕੋਈ ਆਪਣਾ ਕੰਮ ਕਢਣ ਲਈ ਬੁਲਾਉਂਦਾ ਤਾਂ ਰਾਣਾ ਮੁੜ ਕੇ ਉਸਦੇ ਘਰ ਵਲ ਮੂੰਹ ਤਕ ਨਾ ਕਰਦਾ।

ਦੁਪਹਿਰ ਦਾ ਖਾਣਾ ਉਸ ਦੀ ਮੰਗੇਤਰ ਉਸ ਦੇ ਕਮਰੇ ਵਿਚ ਹੀ ਲੈ ਆਈ। ਖਾਣਾ ਦੋਹਾਂ ਲਈ ਸੀ ਤੇ ਸਾਧਾਰਨ ਸੀ। ਪਰ ਉਸ ਵਿਚ ਪਤਾ ਨਹੀਂ ਕੀ ਸੁਆਦ ਭਰਿਆ ਸੀ। ਮੈਂ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਰਾਣਾ ਦੀ ਮੰਗੇਤਰ ਦੇ ਸੁਘੜਪਨ ਦੀ ਤਾਰੀਫ਼ ਦੇ ਪੁਲ ਬੰਨ੍ਹਣ ਲਗਿਆ ਤਾਂ ਰਾਣਾ ਫੁਲ ਕੇ ਕੁੱਪਾ ਹੋ ਗਿਆ।

ਸ਼ਰਨਾਰਥੀ ਕੈਂਪ ਦੇ ਲੋਕ ਰਾਵਲਪਿੰਡੀ, ਜੇਹਲਮ ਅਤੇ ਗੁਜਰਾਤ ਵਗੈਰਾ ਜ਼ਿਲ੍ਹਿਆਂ ਤੋਂ ਆਏ ਸਨ, ਜਿਨ੍ਹਾਂ ਨੇ ਦੇਸ਼-ਵੰਡ ਦੇ ਵਕਤ ਕਤਲੇ-ਆਮ ਦਾ ਤਾਂਡਵ ਦੇਖਿਆ ਸੀ ਅਤੇ ਸ਼ਾਇਦ ਹੀ ਕੋਈ ਘਰ ਬਚਿਆ ਹੋਵੇਗਾ ਜਿਸਦੇ ਦੋ ਚਾਰ ਜੀਅ ਮਜ਼੍ਹਬੀ ਜਨੂੰਨ ਦਾ ਸ਼ਿਕਾਰ ਨਾ ਹੋਏ ਹੋਣ।

ਮੇਰੀ ਦਾੜ੍ਹੀ ਕਾਫੀ ਵਧ ਗਈ ਸੀ। ਰਾਣਾ ਨੇ ਇਕ-ਅੱਧ ਵਾਰ ਟੋਕਿਆ ਵੀ ਸੀ—ਸਿਰ ਤੇ ਪਗੜੀ ਸਜਾ ਲੈ, ਸ਼ਕਲ ਤੋਂ ਮੁਸਲਮਾਨ ਲੱਗਦੇਂ। ਦੇਸ਼-ਵੰਡ ਦੇ ਹਾਦਸਿਆਂ ਨੇ ਲੋਕਾਂ ਨੂੰ ਜਨੂੰਨ ਦੀ ਹੱਦ ਤਕ ਲੈ ਆਂਦਾ ਹੈ। ਰਾਣਾ ਦੀ ਗੱਲ ਨੂੰ ਮੈਂ ਅਣਸੁਣੀ ਕਰ ਦਿੰਦਾ ਰਿਹਾ ਸੀ।

ਉਸੇ ਸ਼ਾਮ ਨੂੰ ਇਕ ਹਾਦਸਾ ਪੇਸ਼ ਆ ਗਿਆ। ਰਾਣਾ ਮੈਨੂੰ ਉਸ ਘਰ ਲੈ ਗਿਆ ਜਿਨ੍ਹਾਂ ਦੇ ਚਾਰ ਜੀਅ ਦੇਸ਼-ਵੰਡ ਦੇ ਘੱਲੂਘਾਰੇ ਵਿਚ ਮਾਰੇ ਗਏ ਸਨ। ਖਾਣਾ ਖਾਣ ਲਈ ਬੈਠਣ ਤੋਂ ਪਹਿਲਾਂ ਰਾਣਾ ਨੇ ਮੈਨੂੰ ਚੌਕੰਨਾ ਕਰ ਦਿਤਾ ਸੀ

ਕਿ ਇਹਨਾਂ ਲੋਕਾਂ ਨੂੰ ਦੇਸ਼-ਵੰਡ ਦੇ ਹਾਦਸਿਆਂ ਨੇ ਜਨੂੰਨੀ ਬਣਾ ਦਿਤਾ ਹੈ। ਜ਼ਰਾ ਵੀ ਕਿਸੇ 'ਤੇ ਮੁਸਲਮਾਨ ਹੋਣ ਦਾ ਸ਼ੱਕ ਹੁੰਦਾ ਹੈ ਤਾਂ ਭੜਕ ਉਠਦੇ ਹਨ। ਮਰਨ ਮਾਰਨ ਤੇ ਆ ਜਾਂਦੇ ਹਨ।

ਅਜੇ ਖਾਣਾ ਖਾਣ ਬੈਠੇ ਹੀ ਸਾਂ ਕਿ ਛੱਤ ਉਪਰ ਖੁਸਰ-ਮੁਸਰ ਸੁਣਾਈ ਦਿਤੀ ਅਤੇ ਨਾਲ ਹੀ ਅਰਧ ਚਾਨਣੀ ਵਿਚ ਕੁਝ ਪਰਛਾਵੇਂ ਵੀ ਦਿਖਾਈ ਦਿਤੇ। ਫਿਰ ਆਵਾਜ਼ਾਂ ਉਠਣ ਲਗੀਆਂ—ਕੋਈ ਮੁਸਲਮਾਨ ਸਾਡੇ ਘਰ ਦਾ ਅੰਨ ਖਾ ਜਾਏ ? ਸਾਡੇ ਖਾਨਦਾਨ ਦਾ ਕਾਤਲ ਘਰ ਅੰਦਰ ਘੁਸ ਆਏ। ਅਸੀਂ ਰਾਣਾ ਨੂੰ ਸਮਝਦੇ ਕੀ ਹਾਂ ? ਅਫਸਰ ਹੋਵੇਗਾ ਆਪਣੀ ਜਗ੍ਹਾ।—ਅਜਿਹੀਆਂ ਕਈ ਹੋਰ ਆਵਾਜ਼ਾਂ ਅਤੇ ਧਮਕੀਆਂ ਵੀ ਸੁਣਾਈ ਦਿਤੀਆਂ। ਇਕ ਅੱਧ ਕ੍ਰਿਪਾਨ ਵੀ ਲਿਸ਼ਕੀ।

ਜਨਤਾ ਜਨਾਰਧਨ ਦਾ ਪੁਜਾਰੀ ਰਾਣਾ ਘਬਰਾ ਗਿਆ। ਉਸ ਨੇ ਮੈਨੂੰ ਉਠਣ ਦਾ ਇਸ਼ਾਰਾ ਕੀਤਾ ਅਤੇ ਪੌੜੀਆਂ ਤੋਂ ਉਤਰ ਕੇ ਦੌੜ ਜਾਣ ਲਈ ਕਿਹਾ। ਆਪ ਉਹ ਪੌੜੀਆਂ ਰੋਕ ਕੇ ਖਲੋ ਗਿਆ।

ਪਿਛੋਂ ਆ ਰਹੀਆਂ ਅਵਾਜ਼ਾਂ ਮੇਰਾ ਪਿੱਛਾ ਕਰ ਰਹੀਆਂ ਸਨ—

—ਦੌੜ ਗਿਆ, ਪਿੱਛਾ ਕਰੋ ਮੁਸਲੇ ਦਾ।

—ਸਾਡੇ ਜ਼ਖਮਾਂ 'ਤੇ ਲੂਣ ਛਿੜਕਣ ਆਇਆ ਸੀ।

—ਰਾਣਾ, ਤੂੰ ਰਾਹ ਨਾ ਰੋਕਦਾ ਤੇ ਸਾਡਾ ਗਰਾਈਂ ਨਾ ਹੁੰਦਾ ਤਾਂ ਅੱਜ ਅਸੀਂ ਉਸ ਦਾ ਸਿਰ ਕਲਮ ਕਰ ਦੇਣਾ ਸੀ।

—ਸਾਡੇ ਬੱਚੇ ਮਰਵਾਉਣ ਵਾਲਿਆਂ।

ਮੈਂ ਘਬਰਾਹਟ ਵਿਚ ਇਕ ਮਕਾਨ ਦੀ ਓਟ ਲੈ ਕੇ ਸਾਹ ਲੈਣ ਲਈ ਖੜਾ ਹੋ ਗਿਆ। ਕੁਝ ਬੰਦਿਆਂ ਨੂੰ ਸਾਮ੍ਹਣੀ ਸੜਕ 'ਤੇ ਕਾਹਲੇ ਕਦਮੀ ਜਾਂਦੇ ਹੋਏ ਦੇਖਿਆ ਤਾਂ ਕੰਬ ਉਠਿਆ। ਉਹ ਲੋਕ ਇਹ ਕਹਿੰਦੇ ਅਗਾਂਹ ਵਲ ਨਿਕਲ ਗਏ—'ਕੌਣ ਸੀ ਉਹ !'

ਬੀ-੧੭੩, ਸ਼ਾਲੀਮਾਰ
ਗਾਰਡਨ, ਐਕਟੈਨਸ਼ਨ II
ਸਾਹਿਬਾਬਾਦ (ਗਾਜ਼ਿਆਬਾਦ)
ਯੂ. ਪੀ.

# ਕਲਮ ਦੇ ਵਾਰਸ

ਸਾਹਿਤ ਦੀ ਰਚਨਾ ਮੁਢ ਕਦੀਮ ਤੋਂ ਨਿਰੰਤਰ ਚਲੀ ਆ ਰਹੀ ਏ । ਇਹ ਮਨੁਖ ਦੀ ਹੋਂਦ ਨਾਲ ਹੀ ਸ਼ੁਰੂ ਹੁੰਦਾ ਏ ਸ਼ੁਰੂ ਵਿਚ ਏਸ ਮੌਖਕ ਰੂਪ ਸਿਰਜਿਆ ਬਾਦ ਵਿਚ ਇਸ ਨੇ ਲਿਪੀ ਦਾ ਰੂਪ ਧਾਰਨ ਕੀਤਾ । ਇਸ ਪ੍ਰੰਪਰਾ ਨੂੰ ਜਾਰੀ ਰਖਦੇ ਹੋਏ ਰਿਸ਼ੀਆਂ ਮੁਨੀਆਂ ਦਵਾਰਾ ਵੇਦਾਂ ਗ੍ਰੰਥਾਂ ਪੁਰਾਣਾਂ ਦੀ ਰਚਨਾ ਹੋਈ। ਇਹ ਮਹਾਨ ਕਾਰਜ ਨੂੰ ਸੰਸਾਰ ਵਿਚ ਫੈਲਾਉਣ ਦਾ ਸੇਹਰਾ ਕਲਮ ਨੂੰ ਮਿਲਿਆ । ਇਸ ਕਲਮ ਨੇ ਗੀਤਾ ਬਾਈਬਲ, ਕੁਰਾਨ, ਇੰਜੀਲ, ਗ੍ਰੰਥ ਸਾਹਿਬ ਰਮਾਇਣ ਮਹਾਂ ਭਾਰਤ, ਚਾਰੇ ਵੇਦ ਆਦਿ ਭੂਤ ਭਵਿਖ ਵਰਤਮਾਨ ਵਿਚ ਵਿਚਰਨ ਦਾ ਗੌਰਵਸ਼ਾਲੀ ਅੰਗ ਪ੍ਰਦਾਨ ਕੀਤਾ । ਇਸ ਕਲਮ ਨੇ ਕਲਮਕਾਰ ਨੂੰ ਰਹਿੰਦੀ ਦੁਨੀਆਂ ਤਕ ਅਮਰ ਬਣਾ ਦਿਤਾ ਇਸ ਕਲਮ ਦਾ ਪਸਾਰਾ ਵਿਸ਼ਾਲ ਹੈ । ਹਰ ਰੋਜ਼ ਕਿਸੇ ਲੇਖਕ ਦੀ ਚਰਚਾ ਕਰਨਾ ਮੁਸ਼ਕਲ ਹੀ ਨਹੀਂ ਇਹ ਅਸੰਭੁਵ ਹੈ ਪਰ ਮੈਂ ਹਰਿਆਣੇ ਪ੍ਰਾਂਤ ਦੇ ਦਾਇਰੇ ਅੰਦਰ ਆਉਂਦੇ ਲੇਖਕਾਂ ਬਾਰੇ ਚਰਚਾ ਕਰਾਂ ਇਹ ਮੇਰੀ ਦਿਲੀ ਖਾਹਿਸ਼ ਹੈ ਤੇ ਸਾਹਿਤਕ ਸ਼ੌਕ ਵੀ ਹੈ । ਕੁਝ ਨਾਂ ਪ੍ਰਸਤੁਤ ਹਨ । ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ, ਬਲਦੇਵ ਸਿੰਘ ਬਲ, ਗੁਰਬਖਸ਼ ਸਿੰਘ ਰਾਮਪੁਰੀ, ਮਾਸਟਰ ਮਹਿਲ ਸਿੰਘ, ਜਗੀਰ ਕੌਰ, ਨਰਿੰਜਨ ਸਿੰਘ ਮਰਗੇਸ, ਗੁਰਦਿਆਲ ਸਿੰਘ ਪ੍ਰੀਤ, ਸੁਖਦੇਵ ਢਿਲੋਂ, ਜੁਗਿੰਦਰ ਸਿੰਘ ਮੁਕਤਾ, ਸਵਰਨ ਸਿੰਘ ਚੀਮਾ, ਗੁਰਮੇਲ ਸਿੰਘ ਹੰਸ, ਵਰਿਆਮ ਸਿੰਘ ਪਿਆਸਾ, ਬੇਅੰਤ ਸਿੰਘ ਸੋਖਲ, ਹਰਭਜਨ ਸਿੰਘ ਪ੍ਰਵਾਨਾ, ਗੁਰਦਾਸ ਘਾਰੂ, ਪ੍ਰਕਾਸ਼ ਰਾਇਸਰੀ, ਗੁਰਮੀਤ ਸਿੰਘ ਨਾਥ, ਅਮਰੀਕ ਸਿੰਘ ਸਭਰੰਗ, ਜਸਵੰਤ ਸਿੰਘ ਜੋਸ਼, ਲਖਵਿੰਦਰ ਸਿੰਘ ਬਾਜਵਾ, ਜਸਵਿੰਦਰ ਸਿੰਘ ਭਿੰਡਰ, ਕਰਨੈਲ ਸਿੰਘ ਅਸਪਾਲ, ਡਾ. ਕਸ਼ਮੀਰ ਸਿੰਘ, ਅਜੈਬ ਸਿੰਘ ਖ਼ਾਦਮ, ਸਵਰਨ ਸਿੰਘ ਵਿਰਕ, ਬਲਵੰਤ ਲੋਕ ਕਵੀ, ਹਰਭਜਨ ਸਿੰਘ ਰਾਜਾ, ਪੂਰਨ ਸਿੰਘ ਨਿਰਾਲਾ, ਬਲਬੀਰ ਸਿੰਘ ਢਿਲੋਂ, ਗੁਰਦਿਆਲ ਸਿੰਘ ਖੌਜੀ, ਹਰਸਾ ਸਿੰਘ ਬਾਠ, ਜਰਨੈਲ ਸਿੰਘ ਮੁੜੀ, ਬਖਸ਼ੀਸ਼ ਓਪਲ, ਡਾ. ਈਸ਼ਰ ਸਿੰਘ ਤਾਂਘ, ਕਰਤਾਰ ਸਿਘ ਪਵਾਰ, ਪ੍ਰਿੰ: ਸੰਤ ਸਿੰਘ, ਜੀ. ਡੀ. ਚੋਧਰੀ, ਸੁਰਿੰਦਰ ਵਰਮਾ, ਸ੍ਰੀਮਤੀ ਰਕਸ਼ਾ ਸ਼ਰਮਾ, ਹਰਨਾਮ ਸਿੰਘ ਬਿੰਦ, ਰਾਮ ਸਰੂਪ ਰਿਖੀ, ਮਨ ਫੂਲ ਵਰਮਾ, ਰਾਜ ਕੁਮਾਰ ਨਿਜਾਤ, ਬੀਰਬਲ ਦਾਸ ਗੁਪਤਾ, ਪ੍ਰੋ. ਰੂਪ ਦੇਵ ਗੁਣ, ਰਾਮ ਚੰਦਰ ਛਤਰਪਤੀ. ਡਾ. ਦਰਸ਼ਨ ਸਿੰਘ, ਬਾਬਾ ਸਰਨ ਦਾਸ, ਹਾਕਮਜੀਤ ਸਿੰਘ, ਸੁਰਿੰਦਰ ਕਥੋਜ, ਸੁਰਿੰਦਰ ਪਟਵਾਰੀ, ਪ੍ਰੋ. ਗੁਰਚਰਨ ਸਿੰਘ ਛੀਨਾ, ਸੁਖਚੈਨ ਭੰਡਾਰੀ, ਹਰੀ ਸਿੰਘ ਦਿਲਬਰ, ਲਾਲ ਪੁਸ਼ਪ, ਹਰਜਿੰਦਰ ਕੌਰ ਰੰਧਾਵਾ, ਹਰਚਰਨ ਸਿੰਘ ਗਿਲ, ਸੁਰਿੰਦਰ ਸਾਗਰ, ਗੁਰਮੇਲ ਸਿੰਘ, ਬੀਬੀ ਹਰਪਾਲ ਕੌਰ, ਗਿਆਨੀ ਗੁਰਜੰਟ ਸਿੰਘ, ਪਵਨ ਸ਼ਰਮਾ, ਭੁਪਿੰਦਰ ਪੰਨੀ ਵਾਲੀਆ ਸੁਰੇਜ ਛਾਬੜਾ, ਭੁਪਿੰਦਰ ਸਰਾਂ, ਕਵੀ ਜਿਉਣ ਸਿੰਘ, ਬੂਟਾ ਸਿੰਘ ਪ੍ਰੀਤਮ, ਕ੍ਰਿਪਾਲ ਸਿੰਘ ਰਾਹੀ, ਮਹਿੰਦਰ ਸਿੰਘ ਮਸਕੀਨ, ਊਦਮ ਸਿੰਘ ਆਜਜ਼, ਭੀਮ ਏਜਾਜ, ਜਗਦੀਸ਼ ਪਿਆਸ, ਸੁਬੇਗ ਸਧਰ, ਰਾਕੇਸ਼ ਰਾਮਪੁਰ, ਕੇ. ਕੇ. ਬਹਿਲ, ਬੰਸੀ ਲਾਲ, ਸੀ. ਐਲ. ਨਾਜ, ਓਮ ਪ੍ਰਕਾਸ਼ ਸਾਗਰ, ਪ੍ਰਕਾਸ਼ ਲਖਾਨੀ, ਕੁਲਦੀਪ ਕੰਵਲ, ਜਗਤ ਰਾਮ, ਹਰਬੰਸ ਸਿੰਘ ਸੇਠੀ, ਪ੍ਰੋ. ਦੀਦਾਰ ਸਿੰਘ, ਡਾ. ਰਕੇਸ਼ ਕੁਮਾਰ, ਹਰਭਜਨ ਸਿੰਘ ਕੋਮਲ, ਡਾ. ਰਤਨ ਸਿੰਘ ਢਿਲੋਂ, ਹਿੰਮਤ ਸਿੰਘ ਸੋਢੀ, ਰਵਿੰਦਰ ਮਸਰੂਰ, ਪਵਨ ਸੁਮੀਰ, ਦਰਸਨ ਨੱਤ, ਲਖ ਕਰਨਾਲਵੀ, ਡਾ. ਓ. ਪੀ. ਗੁਪਤਾ, ਭਗਤ ਸਿੰਘ, ਪਾਲ ਕੌਰ, ਸੁਦਰਸ਼ਨ ਗਾਸੋ, ਅਮਰਜੀਤ ਕੌਰ, ਹਰਜੀਤ ਸਧਰ, ਡਾ. ਰਮੇਸ਼ ਕੁਮਾਰ, ਸੁਰਜੀਤ ਸਿੰਘ ਸੁਰਜੀਤ, ਸਤਨਾਮ ਬੰਧਵੀ, ਸੋਹਣ ਸਿੰਘ ਹੰਸ, ਜਗਦੀਸ਼ ਪ੍ਰਕਾਸ਼ ਕੌਸ਼ਲ, ਡਾ. ਰਾਜਿੰਦਰ ਸਿੰਘ ਭੱਟੀ ।

ਮੈਂ ਉਹਨਾਂ ਕਵੀਆਂ ਜਾਂ ਲੇਖਕਾਂ ਪਾਸੋਂ ਖਿਮਾਂ ਚਾਹਾਂਗਾ ਜਿਹਨਾਂ ਦੇ ਅਣਜਾਣੇ ਵਿਚ ਮੈਂ ਜ਼ਿਕਰ ਕਰਨੋਂ ਰਹਿ ਗਿਆ ਹੋਵਾਂਗਾ । ਉਹ ਇਹ ਨਾ ਸੋਚਣ ਜਿਥੋਂ ਤਕ ਮੈਂ ਪੜ੍ਹਿਆ ਤੇ ਖੋਜਿਆ ਮੈਂ ਲਿਖ ਦਿਤਾ। ਰਹਿ ਗਏ ਲੇਖਕਾਂ ਬਾਰੇ ਪੜ੍ਹਾਂਗਾ ਤਾਂ ਜ਼ਰੂਰ ਲਿਖਾਂਗਾ, ਕ੍ਰਿਪਾ ਕਰਕੇ ਲੇਖਕ ਸਜਣ ਸੰਪਰਕ ਕਰਨ ।

ਧੰਨਵਾਦ ।

—ਗੁਰਦਿਆਲ ਸਿੰਘ ਪ੍ਰੀਤ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office—5411940, 5451969, 502061
Resi. —5455011, 5440079



# NAMDHARI MARBLE CO.

*Supplier of :—*

KOTA STONE, RED AGRA, MANDANA, MARBLE,
DHAULPUR & GWALIOR BUCH

PROP. S. DAYA SINGH BHUI

## WZ-2, Mansarover Garden, Ring Road,
## NEW DELHI—110015

---

ਅਪਣੀ ਕਿਰਪਾ

ਤਿਨਿ ਸਗਲੀ ਬਾਤ ਸਵਾਰੀ

Specialists in : 'A' Class Decoration for
Marriages Parties & Govt. Functions

## Namdhari Tent House

**53, Hamidia Road Near Alpana Talkies,**
**BHOPAL (M.P.)**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : Office 58795
Resi. 58795

## SAGGU
## IRON INDUSTRIES

ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Boards Mill Spares, Textile Mill Spares, Distillery Spares & Solvent Plant Spares

All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu

**Old Railway Road, JALANDHAR.**

Registered No. PB/JL-253 **MONTHLY WARIAM** July '97
Ladowali Road, Jalandahr-144 001
Registered with the Registrar of News papers for India No. 26453/75






ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289